

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 21 ਸਾਲ 2 ਸਤੰਬਰ 2011 (ਮਾਸਿਕ, ਪੰਜਾਬੀ)

ਵਿਸ਼ੇਸ਼ ਅੰਕ
ਭਾਈ ਦਿੱਤ ਸਿੰਘ ਤੇ
ਪ੍ਰੋ. ਗੁਰਮੁਖ ਸਿੰਘ

## ਹੀਰਾ ਕੌਮ ਦਾ ਲਾਸਾਨੀ

ਹੀਰਾ ਕੌਮ ਦਾ ਲਾਸਾਨੀ,
ਭਾਈ ਦਿੱਤ ਸਿੰਘ ਗਿਆਨੀ।
52 ਕਿਤਾਬਾਂ ਦਾ ਰਚੇਤਾ,
ਬੜਾ ਸੀ ਉਹ ਬੁਧੀਮਾਨੀ।
ਤਿੰਨ ਵਾਰ ਸੀ ਹਰਾਇਆ,
ਦਯਾਨੰਦ ਜੋ ਸਵਾਮੀ।
ਸੁੱਤੀ ਕੌਮ ਸੀ ਜਗਾਈ।
ਸਿੰਘ ਸਭਾ ਦਾ ਸੀ ਬਾਨੀ।
ਭਰਮ ਕੀਤੇ ਲੀਰੋ-ਲੀਰ,
ਨਹੀਂ ਕੋਈ ਉਹਦਾ ਸਾਨੀ।
ਸਕੂਲ ਕਾਲਜ ਖੁਲ੍ਹਵਾਏ,
ਉਹ ਵਿਦਿਆ ਦਾ ਦਾਨੀ।
ਲਿਖੇ ਗੁਰੂਆਂ ਦੇ ਜੀਵਨ,
ਲਾਇਆ ਲੜ ਗੁਰਬਾਣੀ।
ਕਰਮ-ਕਾਂਡ, ਟੂਣੇ-ਟਾਮ੍ਹਣ,
ਭੰਡੇ ਮੜੀ ਤੇ ਮਸਾਣੀ।
ਜ਼ਿੰਦ ਸਿੱਖੀ ਲੇਖੇ ਲਾਈ,
ਨਸੀਬ ਸੱਚ ਹੈ ਕਹਾਣੀ।

ਪ੍ਰਿੰ. ਨਸੀਬ ਸਿੰਘ ਸੇਵਕ

ਭਾਈ ਦਿੱਤ ਸਿੰਘ ਗਿਆਨੀ
21 ਅਪ੍ਰੈਲ 1850
ਤੋਂ
6 ਸਤੰਬਰ 1901

ਅੰਦਰ ਪੜ੍ਹੋ:- ਸੰਪਾਦਕੀ

## ਸਿੱਖ ਕੌਮ ਦਾ ਗੌਰਵਮਈ ਵਿਦਵਾਨ "ਭਾਈ ਦਿੱਤ ਸਿੰਘ ਗਿਆਨੀ" ਜਿਸ ਦੀ ਕੌਮ ਨੇ ਕਦਰ ਨਹੀਂ ਪਾਈ।

# ਗਿਆਨੀ ਦਿੱਤ ਸਿੰਘ ਜੀ ਦਾ ਪਰਿਵਾਰ






ਪ੍ਰੋ ਐਸ. ਕੇ
ਲਖਨਪਾਲ
ਅਤੇ ਪਤਨੀ
ਬੀਬੀ ਊਸ਼ਾ ਰਾਣੀ
ਸ਼ੇਰ ਲਖਨਪਾਲ,
ਆਪਣੇ ਦੋ ਪੋਤਰੇ,
ਪੁੱਤਰ, ਪੁੱਤਰੀ
ਤੇ ਨੂੰਹ ਨਾਲ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:2 ਸਤੰਬਰ:2011 ਅੰਕ :21




## ਤਤਕਰਾ




ਮਾਇਆ ਭੇਜਣ ਲਈ ਪਤਾ:-
ਸੰਪਾਦਕ , ਨਸੀਬ ਸਿੰਘ ਸੇਵਕ,
A/C : 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।





ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

website:- www.bhaiditsinghpatrika.com

ਇੱਕ ਕਾਪੀ 20/-



ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਸਿੱਖ ਕੌਮ ਦਾ ਗੌਰਵਮਈ ਵਿਦਵਾਨ "ਭਾਈ ਦਿੱਤ ਸਿੰਘ ਗਿਆਨੀ" ਜਿਸ ਦੀ ਕੌਮ ਨੇ ਕਦਰ ਨਹੀਂ ਪਾਈ।

ਪ੍ਰਿੰ. ਨਸੀਬ ਸਿੰਘ ਸੇਵਕ

*"ਸੁੱਤਾ ਪੰਥ ਜਗਾਇਆ ਕਲਮ ਦੁਹਾਈ ਫੇਰ*
*ਹਾਏ-2 ਪੰਥ ਵਿਸਾਰਿਆ ਐਸਾ ਦੂਲਾ ਸ਼ੇਰ"*

ਭਾਈ ਵੀਰ ਸਿੰਘ ਵਲੋਂ ਉਕਤ ਸਤਰਾਂ ਰਾਹੀਂ ਕੌਮ ਦੇ ਮਾਣਮੱਤੇ ਬਹੁਪੱਖੀ ਵਿਦਵਾਨ ਭਾਈ ਸਾਹਿਬ ਭਾਈ ਦਿੱਤ ਸਿੰਘ ਗਿਆਨੀ ਜੀ ਵਲੋਂ ਸਿੱਖ ਕੌਮ ਲਈ ਕੀਤੇ ਵਿਸ਼ੇਸ਼ ਕਾਰਜਾਂ ਬਾਰੇ ਦੱਸ ਕੇ ਕੌਮ ਨੂੰ ਹਲੂਣਾ ਦਿੱਤਾ ਹੈ ਕਿ ਉਸ ਨੇ ਇਸ ਅਨਮੋਲ ਹੀਰੇ ਨੂੰ ਬਿਲਕੁਲ ਹੀ ਵਿਸਾਰ ਦਿੱਤਾ ਹੈ ।ਭਾਈ ਸਾਹਿਬ ਨੇ ਇਹ ਬਿਲਕੁਲ ਸਚੋ ਸੱਚ ਲਿਖਿਆ ਹੈ।ਭਾਈ ਦਿੱਤ ਸਿੰਘ ਗਿਆਨੀ ਜੀ ਦਾ ਜੀਵਨ ਕਾਲ 21 ਅਪ੍ਰੈਲ 1850 ਤੋਂ 6 ਸਤੰਬਰ 1901 ਤੱਕ ਦਾ ਹੈ।ਇਸ ਛੋਟੇ ਜੀਵਨ ਕਾਲ ਵਿੱਚ ਉਹ ਅਜੇਹੇ ਵਡੇਰੇ ਕਾਰਜ ਕਰ ਗਏ ਹਨ, ਜੋ ਸਦੀਆਂ ਤੀਕਰ ਰਾਹ ਦਰਸਾਊ ਬਣੇ ਰਹਿਣਗੇ।ਸਿੱਖ ਕੌਮ ਦੀ ਤਰੱਕੀ ਲਈ ਉਹ ਆਖਰੀ ਸਾਹ ਤੱਕ ਜੂਝਦੇ ਰਹੇ। ਜੇ ਇਹ ਕਹਿ ਲਈਏ ਕਿ ਜੇ ਅੱਜ ਸਾਡੇ ਸਿਰਾਂ ਤੇ ਦਸਤਾਰ ਸਜ ਰਹੀ ਹੈ ਤਾਂ ਗਿਆਨੀ ਦਿੱਤ ਸਿੰਘ ਜੀ ਦੀ ਬਦੌਲਤ।ਪਰ ਬਹੁਤ ਹੀ ਖ਼ੇਦ ਹੈ ਕਿ ਕੌਮ ਨੇ ਇਸ ਅਨਮੋਲ ਹੀਰੇ ਦੀ ਪਹਿਚਾਣ ਨਹੀਂ ਕੀਤੀ।ਪਿੰਡ ਨੰਦਪੁਰ ਕਲੌੜ ਉਸ ਸਮੇਂ ਦੀ ਰਿਆਸਤ ਪਟਿਆਲਾ ਤੇ ਹੁਣ ਜ਼ਿਲਾ ਫਤਹਿਗੜ੍ਹ ਵਿੱਚ ਜਨਮੇ ਦਿਤਾ ਰਾਮ ਨੂੰ ਸੰਤ ਸੁਭਾ ਪਿਤਾ ਦੀਵਾਨ ਸਿੰਘ ਨੇ ਅੱਠ ਸਾਲ ਦੀ ਉਮਰ ਵਿੱਚ ਇਹ ਕਹਿ ਕੇ ਘਰੋਂ ਤੋਰ ਦਿੱਤਾ ਸੀ ਕਿ "ਜਾਓ,ਮੇਰੇ ਪਿਛੇ ਕਿਉਂ ਫਿਰਦਾ ਹੈਂ,ਤੂੰ ਭੀ ਬ੍ਰਹਮ ਤੇ ਮੈਂ ਭੀ ਬ੍ਰਹਮ ਹਾਂ,ਬ੍ਰਹਮੰਡ ਤੇਰਾ ਹੀ ਹੈ,ਜਾ ਕੇ ਸੰਭਾਲ"।ਘਰੋਂ ਚਲ ਕੇ ਉਹ ਤਿਊੜ ਨੇੜੇ, ਖਰੜ ਵਿਖੇ ਗੁਲਾਬਦਾਸੀਆਂ ਦੇ ਡੇਰੇ ਪੁੱਜ ਗਿਆ, ਜਿਥੇ ਉਸ ਨੇ ਸੰਤ ਕੌਲਦਾਸ ਸਮੇਤ ਹੋਰ ਸੰਤਾਂ ਤੋਂ ਪੰਜ ਗ੍ਰੰਥੀ ਦੀ ਸੰਥਿਆ ਸਮੇਤ ਗੁਰਬਾਣੀ ਦਾ ਅਧਿਐਨ ਕੀਤਾ।ਪੰਜਾਬੀ, ਹਿੰਦੀ, ਉਰਦੂ, ਸੰਸਕ੍ਰਿਤ, ਾਰਸੀ ਅਤੇ ਅਰਬੀ ਸਿਖੀ।ਗਿਆਨ ਪ੍ਰਾਪਤੀ ਦੀ ਬਚਪਨ ਤੋਂ ਹੀ ਅੰਤਾਂ ਦੀ ਲਗਨ ਸੀ। ਛੋਟੀ ਉਮਰ ਵਿੱਚ ਹੀ ਉਹ ਪ੍ਰਚਾਰ ਕਰਨ ਲਗ ਗਿਆ ਸੀ ਤੇ ਲੋਕੀਂ ਉਸ ਦੀ ਪੂਜਾ ਕਰਨ ਲਗ ਪਏ ਸਨ।

ਲਗਭਗ 18 ਸਾਲ ਦੀ ਉਮਰ ਵਿੱਚ ਉਹ ਚੱਠਿਆਂ ਵਾਲੇ ਲਾਹੌਰ ਪੁੱਜ ਗਿਆ। ਇਥੇ ਉਹਨਾਂ ਨੇ ਖ਼ੂਬ ਗਿਆਨ ਪ੍ਰਾਪਤ ਕੀਤਾ ਤੇ 1877 ਵਿੱਚ ਪਹਿਲੀ ਵਾਰ ਉਹਨਾਂ ਨੇ ਆਪਣੀ ਵਿਦਵਤਾ ਦੇ ਝੰਡੇ ਗੱਡੇ ਜਦੋਂ ਉਹਨਾਂ ਨੇ ਆਰੀਆ ਸਮਾਜ ਦੇ ਮੁੱਖੀ ਮਹਾਨ ਵਿਦਵਾਨ ਸੁਆਮੀ ਦਯਾ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਹਰਾਇਆ। ਕੁਝ ਸਮੇਂ ਬਾਅਦ ਉਹਨਾਂ ਦਾ ਮੇਲ ਪ੍ਰੋ ਗੁਰਮੁੱਖ ਸਿੰਘ ਨਾਲ ਹੋ ਗਿਆ ਤੇ ਉਹਨਾਂ ਦੇ ਪ੍ਰਭਾਵ ਹੇਠ ਉਹਨਾਂ ਨੇ ਦੁਨੀਆਂ ਦੀ, ਗਿਆਨੀ ਦੀ, ਪਹਿਲੀ ਪ੍ਰੀਖਿਆ, ਪਹਿਲੇ ਸਥਾਨ ਤੇ ਆ ਕੇ ਪਾਸ ਕੀਤੀ ਤੇ ਉਸੀ ਕਾਲਜ ਭਾਵ ਓਰੀਐਂਟਲ ਕਾਲਜ ਲਾਹੌਰ ਵਿੱਚ ਹੀ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਲੱਗ ਗਏ ਜਿਥੇ ਕਿ ਪ੍ਰੋ. ਗੁਰਮੁੱਖ ਸਿੰਘ ਪਹਿਲਾਂ ਹੀ ਹਿੰਦੀ ਦੇ ਪ੍ਰੋਫੈਸਰ ਸਨ। ਹੁਣ ਉਹ ਅੰਮ੍ਰਿਤ ਛੱਕ ਕੇ 'ਦਿਤਾ ਰਾਮ' ਤੋਂ ਦਿੱਤ ਸਿੰਘ ਬਣ ਗਏ ਤੇ ਸਿੱਖ ਧਰਮ ਦੀ ਸੇਵਾ ਵਿੱਚ ਆਪਣਾ ਆਪ ਅਰਪਣ ਕਰ ਦਿਤਾ ਤੇ ਆਖਰੀ ਦਮ ਤੱਕ ਇਹ ਸੇਵਾ ਕਰਦੇ ਰਹੇ।

ਇਥੇ ਇਹ ਦਸਣਾ ਜਰੂਰੀ ਹੋਵੇਗਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ (1839) ਦੇ ਸਮੇਂ ਸਿੱਖਾਂ ਦੀ ਗਿਣਤੀ ਇੱਕ ਕਰੋੜ ਦੇ ਕਰੀਬ ਸੀ ਜੋ 1861 ਦੀ ਮਰਦਮ ਸੁਮਾਰੀ ਵਿੱਚ ਘਟ ਕੇ 18 ਲੱਖ 70 ਹਜ਼ਾਰ ਰਹਿ ਗਈ ਸੀ ਜੋ ਕਿ ਸਿੱਖ ਵਿਦਵਾਨਾਂ ਲਈ ਚਿੰਤਾ ਦਾ ਵਿਸ਼ਾ ਸੀ ਤੇ ਵਿਦੇਸ਼ੀ ਅਖਬਾਰ ਇਹ ਕਹਿਣ ਲੱਗ ਪਏ ਸਨ ਕਿ ਅਗਲੇ 25 ਸਾਲਾਂ ਵਿੱਚ ਜੇ ਕਿਸੇ ਨੇ ਸਿਖਾਂ ਦੇ ਦਰਸ਼ਨ ਕਰਨੇ ਹੋਣਗੇ ਤਾਂ ਉਹ ਸਿਰਫ ਅਜਾਇਬ ਘਰਾਂ ਵਿੱਚ ਕਰ ਸਕਣਗੇ। ਪ੍ਰੋ. ਗੁਰਮੁੱਖ ਸਿੰਘ, ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ, ਭਾਈ ਬਸੰਤ ਸਿੰਘ ਆਦਿ ਵਿਦਵਾਨਾਂ ਨੇ

ਇਸ ਚੈਲੰਜ ਨੂੰ ਕਬੂਲਿਆ ਤੇ ਸਿੱਖੀ ਦੀ ਮੁੜ ਸੁਰਜੀਤੀ ਲਈ ਕਮਰ ਕਸੇ ਕੀਤੇ। 1879 ਵਿੱਚ ਪ੍ਰੋ ਗੁਰਮੁੱਖ ਸਿੰਘ ਤੇ ਭਾਈ ਦਿੱਤ ਸਿੰਘ ਹੁਰਾਂ ਦੇ ਦ੍ਰਿੜ ਇਰਾਦਿਆਂ ਨੇ ਸਿੰਘ ਸਭਾ ਲਾਹੌਰ ਦਾ ਮੁੱਢ ਬੰਨ੍ਹਿਆ ਕਿਉਂਕਿ ਪਹਿਲੀ ਬਣੀ ਸਿੰਘ ਸਭਾ ਅੰਮ੍ਰਿਤਸਰ ਵਿੱਚ ਬਹੁਤ ਸਾਰੀਆਂ ਤਰੁੱਟੀਆਂ ਆ ਗਈਆਂ ਸਨ।

ਸੁਆਮੀ ਦਿਆ ਨੰਦ ਨੂੰ ਧਾਰਮਿਕ ਬਹਿਸਾਂ ਵਿੱਚ ਮਾਤ ਦੇਣ ਨਾਲ ਗਿਆਨੀ ਜੀ ਦੀ ਇਕ ਉਚ ਦਰਜੇ ਦੇ ਵਿਦਵਾਨ ਹੋਣ ਦੀ ਧਾਂਕ ਤਾਂ ਪਹਿਲਾਂ ਹੀ ਪੈ ਚੁੱਕੀ ਸੀ। ਸਿੰਘ ਸਭਾ ਲਹਿਰ ਦੇ ਗਠਨ ਉਪਰੰਤ ਗਿਆਨੀ ਜੀ ਨੇ ਆਪਣੀ ਇਸ ਵਿਦਵਤਾ ਨੂੰ ਲੋਕਾਂ ਵਿੱਚ ਵੰਡਣ ਲਈ ਤਨ, ਮਨ ਤੇ ਧਨ ਨਾਲ ਕਾਰਜ ਸ਼ੁਰੂ ਕਰ ਦਿਤਾ। ਹੁਣ ਉਹ ਪੂਰਨ ਸਿੱਖ,ਵਜੋਂ ਪੂਰੀ ਤਰ੍ਹਾਂ ਸਿੱਖ ਕੌਮ ਲਈ ਸਮਰਪਿਤ ਹੋ ਚੁੱਕੇ ਸਨ। ਉਹਨਾਂ ਨੇ ਆਪਣੇ ਭਾਸ਼ਨਾਂ ਰਾਹੀਂ ਸਿੱਖ ਕੌਮ ਦੀ ਡਿਗ ਰਹੀ ਸ਼ਾਖ ਨੂੰ ਉਪਰ ਚੁਕਣ ਲਈ ਸਿਰ ਤੋੜ ਯਤਨ ਸ਼ੁਰੂ ਕੀਤੇ। ਸਮਾਜ ਵਿੱਚ ਆਈਆਂ ਬੇਅੰਤ ਕੁਰੀਤੀਆਂ ਨੂੰ ਜੜੋਂ ਉਖਾੜਨ ਲਈ ਉਹਨਾਂ ਦੇ ਮਨ ਵਿੱਚ ਜੋਸ਼ ਪੈਦਾ ਹੋ ਗਿਆ ਸੀ ਜਿਸ ਨੂੰ ਉਹਨਾਂ ਨੇ ਆਪਣੀਆਂ ਰਚਨਾਵਾਂ ਰਾਹੀਂ ਬਿਆਨ ਕੀਤਾ ਹੈ। 1886 ਵਿੱਚ ਸਪਤਾਹਿਕ ਖਾਲਸਾ ਅਖਬਾਰ ਸ਼ੁਰੂ ਹੋਇਆ ਜਿਸ ਦੇ ਪਹਿਲੇ ਕੁਝ ਅੰਕਾਂ ਨੂੰ ਛੱਡ ਕੇ ਉਹ ਉਮਰ ਭਰ ਇਸ ਦੇ ਸੰਪਾਦਕ ਰਹੇ। ਇਸ ਅਖਬਾਰ ਰਾਹੀਂ ਉਹਨਾਂ ਨੂੰ ਕੌਮ ਤੇ ਸਮਾਜ ਦੀ ਸੇਵਾ ਕਰਨ ਦਾ ਇੱਕ ਵਧੀਆ ਮੌਕਾ ਮਿਲ ਗਿਆ ਸੀ। ਇਸ ਅਖਬਾਰ ਰਾਹੀਂ ਉਹਨਾਂ ਨੇ ਸਿੱਖ ਕੌਮ ਨੂੰ ਜਾਗਰੂਕ ਕਰਨ ਲਈ ਅਨੇਕਾਂ ਲੇਖ, ਸੰਪਾਦਕੀ ਲਿਖੇ ਤੇ ਸਿੱਖੀ ਦੀ ਘੱਟ ਰਹੀ ਗਿਣਤੀ ਨੂੰ ਮੁੜ ਤੋਂ ਵੱਧਣ ਵਿੱਚ ਹੁੰਗਾਰਾ ਮਿਲਿਆ।

ਭਾਈ ਦਿੱਤ ਸਿੰਘ ਜੀ ਨੇ 52 ਦੇ ਕਰੀਬ ਲਿਖੀਆਂ ਪੁਸਤਕਾਂ ਵਿੱਚ ਗੁਰੂਆਂ ਦੇ ਜੀਵਨ, ਸਿੱਖ ਸ਼ਹੀਦੀਆਂ, ਦੁਰਗਾ ਪ੍ਰਬੋਧ ਤੇ ਵਹਿਮਾਂ-ਭਰਮਾਂ , ਅੰਧ ਵਿਸ਼ਵਾਸਾਂ ਦੇ ਖਿਲਾਫ ਗੁੱਗਾ, ਗਪੌੜਾ, ਸੁਲਤਾਨ ਪੁਆੜਾ, ਮੀਰਾਂ ਮਨੌਤ, ਨਕਲੀ ਸਿੱਖ ਪ੍ਰਬੋਧ, ਆਰਤੀ ਪ੍ਰਬੋਧ, ਪੰਮਾ ਪ੍ਰਬੋਧ ਆਦਿ ਲਿਖ ਕੇ ਜਿਥੇ ਪੰਜਾਬੀ ਸਾਹਿਤ ਦੇ ਖਜਾਨੇ ਵਿੱਚ ਵੱਡਮੁਲਾ ਹਿੱਸਾ ਪਾਇਆ ਉਥੇ ਸਮਾਜ ਤੇ ਸਿੱਖ ਕੌਮ ਨੂੰ ਅੱਜ ਵੀ ਸਹੀ ਸੇਧ ਦੇਣ ਵਿਚ ਸਹਾਈ ਹੋ ਰਿਹਾ ਹੈ। ਕੁਝ ਖਾਸ ਉਦਾਹਰਣਾ ਉਹਨਾਂ ਦੀਆਂ ਰਚਨਾਵਾਂ ਅਤੇ ਖਾਲਸਾ ਅਖਬਾਰ ਵਿਚੋਂ ਪੇਸ਼ ਹਨ:-

ਸੁਆਮੀ ਦਯਾ ਨੰਦ ਦੇ ਸੱਤਯਾਰਥ ਪ੍ਰਕਾਸ਼ ਦੀ 1875 ਦੀ ਪਹਿਲੀ ਪ੍ਰਕਾਸ਼ਨਾ ਉਪਰੰਤ ਉਹ ਸੁਆਮੀ ਜੀ ਦਾ ਹਾਲ ਇਸ ਤਰ੍ਹਾਂ ਬਿਆਨ ਕਰਦੇ ਹਨ:- "ਦੇਵੀ ਦੇਵਤਿਆਂ ਦੀ ਅਸਲੀਅਤ, ਅੰਧ ਵਿਸ਼ਵਾਸ, ਅਨੇਕ ਤਰ੍ਹਾਂ ਦੀ ਪੂਜਾ, ਵੇਦ ਪੁਰਾਨ, ਸਿਮਰਤੀਆਂ ਦਾ ਵੇਰਵਾ ਤੇ ਮਿਥਿਹਾਸਕ ਹਵਾਲੇ ਦੇ ਕੇ ਦਯਾਨੰਦ ਦੀ ਸੂਰਤ ਦਾ ਨਕਸ਼ਾ ਖਿੱਚਿਆ ਹੈ":-

*ਹੁਣ ਮੈਂ ਦੱਸਾਂ ਦਯਾਨੰਦ ਦਾ ਹਾਲ ਆਪ ਜੋ ਦੇਖਾ।*
*ਅਖੀਂ ਦੇਖੇ ਪਰ ਨਾ ਪੈਂਦਾ ਰੰਚਕ ਕਿਸੇ ਭੁਲੇਖਾ॥*
*ਸੀ ਉਹ ਮੋਟਾ ਤਾਜਾ ਭਾਰਾ ਗੋਲ ਮੋਲ ਸਿਰ ਐਸਾ।*
*ਜੰਗਲ ਦਾ ਹਦਵਾਣਾ ਹੁੰਦਾ ਜੇਹਾ ਜੈਸਾ।*
*ਰੰਗ ਗੰਦੀਮੀ ਠੱਠੇ ਕਰਨਾ ਸੀ ਆਦਤ ਉਸ ਕੇਰੀ।*
*ਕਈ ਵੇਰ ਸੀ ਬਾਤ ਚੀਤ ਤਦ ਉਸ ਸੇ ਹੋਈ ਮੇਰੀ॥*

ਇਸੇ ਤਰ੍ਹਾਂ "ਮੇਰਾ ਤੇ ਸਾਧੂ ਦਯਾਨੰਦ ਦਾ ਸੰਬਾਦ" ਦੇ ਅਖੀਰ ਵਿੱਚ ਉਹਨਾਂ ਦੋਹਰਾ ਲਿਖਿਆ ਹੈ:-

*ਜੇਕਰ ਕੋਈ ਉਨ੍ਹਾਂ ਦਾ ਚੇਲਾ ਕਰੇ ਘਮੰਡ।*
*ਤਾਂ ਮੈਂ ਸਦ ਹੀ ਤਯਾਰ ਹਾਂ ਖੋਲਨ ਹੇਤ ਪਖੰਡ॥*

***ਨਕਲੀ ਸਿੱਖ ਪ੍ਰਬੋਧ:-***

ਵਹਿਮ, ਸੀਤਲਾ ਦੀ ਪੂਜਾ, ਕਸਰ, ਖੇਡ, ਲਾਲਾਂ ਵਾਲੇ ਪੀਰ, ਸ਼ੇਖਾਂ ਦੀ ਮੰਨਤਾ, ਗੁੱਗਾ ਪੀਰ ਦੀ ਪੂਜਾ ਤੋਂ ਵਰਜ ਕੇ ਸੱਪ ਦੇ ਕੱਟੇ ਦਾ ਇਲਾਜ ਵੀ ਦਿੱਤਾ ਹੈ। ਮ੍ਰਿਤਕ ਪ੍ਰਤੀ ਭਰਮ, ਦੀਵਾ, ਵੱਟੀ, ਕਪਾਲ ਕ੍ਰਿਆ ਵਰਗੇ, ਅਨੇਕਾਂ ਕਰਮਕਾਡਾਂ ਦਾ ਵੇਰਵਾ, ਸ਼ਰਾਧ, ਕੀ ਸਿੱਖ ਹਿੰਦੂਆਂ ਦਾ ਹਿੱਸਾ ਹਨ, ਕਬਰਾਂ, ਮੜ੍ਹੀਆਂ, ਪੀਰ ਖ਼ਾਨਿਆਂ ਦੀ ਮੰਨਤਾ ਆਦਿ ਫੋਕਟ ਵਿਚਾਰਾਂ ਦਾ ਗੁਰਬਾਣੀ ਰਾਹੀਂ ਖੰਡਨ ਕਰਕੇ, ਗੁਰਬਾਣੀ ਲੜ ਲੱਗਣ ਦੀ ਪ੍ਰੇਰਣਾ ਦਿੱਤੀ ਹੈ।

**ਸਿੱਖ ਪੰਥ ਦਾ ਹਾਲ ਹੁਣ, ਸੁਣੋ ਜਰਾ ਮਨ ਲਾਇ॥**
**ਅਪਨੇ ਦਸ ਗੁਰ ਪਰ ਅਹੈ, ਨਿਸਚਾ ਇਨ ਕਿਸ ਭਾਇ॥**
*ਕੌਣ ਸਿੱਖ ਹੁੰਦੇ ਹੋ ਭਾਈ? ਮੈਂ ਅਰੋੜਾ ਇਹ ਹੈ ਨਾਈ।*
*ਤੇਰੀ ਸਿੰਘਾ ਕੀ ਹੈ ਜਾਤ? ਨਾਮਾ ਬੰਸੀ ਛੀਂਬਾ ਭ੍ਰਾਤ॥*
***ਹਾਸੀ ਵਾਲੀ ਗੱਲ ਇੱਕ, ਸੁਨੋ ਮੀਤ ਮਨ ਲਾਇ।***
***ਪੰਥ ਖਾਲਸਾ ਖਲਕ ਮੇ, ਭੰਬਲ ਭੂਸੇ ਖਾਇ॥***

***ਗੁੱਗਾ ਗਪੌੜਾ:-***

***1 ਦੇਖੋ ਮੂਰਖ ਦੇਸ਼ ਅਸਾਡਾ ਕਿਕੁਰ ਡੁੱਬਦਾ ਜਾਂਦਾ॥***
***ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥***
***ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥***
***ਰਿੰਨ ਸੇਵੀਆਂ ਗੁਗੇ ਮਾੜੀ ਘਰ ਦੀ ਨਾਰਾਂ ਜਾਵਨ॥***
*2. ਰੁਲਦਾ ਸਿੰਘ ਰੁਲਨਾ ਭਾਈ॥*
*ਕਿਉਂ ਤੈਂ ਅਪਨੀ ਅਕਲ ਗਵਾਈ॥*
*3.ਅਰ ਸੀ ਬਾਪ ਤੁਸਾਡਾ ਸਿੱਖ। ਸੱਪਾਂ ਦੀ ਜਿਨ ਕੱਢੀ ਮਿਖ॥*

ਗੁਗੇ ਬੁਗੇ ਕੁਝ ਨਾ ਮੰਨੇ। ਕਈ ਮਾੜੀਆਂ ਦੇ ਸਿਰ ਭੰਨੇ॥
ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ। ਜਿਸ ਨੇ ਤਾਰੇ ਲਾਖ ਪਰਾਣੀ॥
ਦਸਮ ਗੁਰੂ ਦਾ ਹੋ ਕੇ ਦਾਸ। ਛਡ ਦਈਂ ਗੁਗੇ ਦੀ ਆਸ॥

ਸੁਲਤਾਨ ਪੁਆੜਾ:-

1. ਕਿਆ ਸਰਵਰ ਹੈ ਤੇਰਾ ਤਾਜਾ।
ਜਿਸ ਪਰ ਤੈਂ ਭੁੱਲ੍ਹ ਹੈ ਪਾਜਾ॥
ਭੁੱਲ ਗਈ ਹੈ ਤੁੱਧ ਵਿਗਾਰ।
ਸਰਵਰ ਦੇ ਹੋ ਗਿਆਂ ਤਿਆਰ॥
ਚੁਮਿਆਰੀ ਜਦ ਬੋੜੇ ਢੋਊ।
ਪਈ ਜਾਨ ਤੇਰੀ ਨੂੰ ਰੋਊ॥
ਘਰ ਦੀ ਰਿਣੀ ਚਿਣੀ ਲੈ ਸਾਰੀ।
ਨਾਲ ਭਰਾਈ ਕੀਤੀ ਤਿਆਰੀ॥

2 ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ॥
..... ......... ...........
3. ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸੱਤ ਜੋ ਇਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ?
4. ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ॥
ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੋ॥
ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਨ ਉਠਾਉ॥
ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਉ॥

ਮੀਰਾਂ ਮਨੌਤ:-

1 ਸਾਰਾ ਜਗਤ ਖੁਸ਼ੀ ਹੈ ਵਸਦਾ। ਆਪਣੇ ਰੰਗਾਂ ਅੰਦਰ ਰਸਦਾ।
ਪਰ ਨਾ ਕਿਸੇ ਪਕੜਦਾ ਮੀਆਂ। ਸੁਖਤੇ ਵੱਸਨ ਮਾਵਾਂ ਧੀਆਂ।
ਪਰ ਇਹ ਸਿੱਖ ਨਮਾਣੇ ਚਾਇ। ਤੁਰਤ ਪੀਰ ਨੈ ਪਕੜੇ ਆਇ॥
ਫਿਰਨ ਮਰਦ ਪਕੜੀਆਂ ਨਾਰਾਂ। ਕਰਦਾ ਮਨ ਭਾਂਵਦੀ ਮਾਰਾਂ।

ਖਾਲਸਾ ਅਖਬਾਰ ਵਿਚੋਂ:-

ਪੰਜਾਬ ਕੋਸ਼ ਵਿੱਚ ਲਿਖਿਆ ਹੈ ਕਿ :- "ਇਹ ਕਹਿਣ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਸਿੱਖ ਧਰਮ ਦੀ ਸੁਤੰਤਰ ਹਸਤੀ ਦੀ ਪਛਾਣ ਸਥਾਪਤ ਕਰਨ ਵਾਲਾ ਗਿਆਨੀ ਦਿੱਤ ਸਿੰਘ ਸੀ। ਇਸ ਤਰ੍ਹਾਂ ਇਹ ਸਿੱਖ ਧਰਮ ਦੀ ਸੁਤੰਤਰ ਹੋਂਦ ਦਾ ਮਸੀਹਾ ਸੀ। "

ਐ ਖ਼ਾਲਸਾ ਪੰਥ ਤੂੰ ਦੇਖ ਜੋ ਤੇਰੀ ਹਾਲਤ ਕਿਸ ਤਰ੍ਹਾਂ ਹੌਲੀ 2 ਘਟਦੀ ਜਾਂਦੀ ਹੈ ਅਤੇ ਜ਼ਖੀਰੇ ਨੂੰ ਕਿਸ ਤਰ੍ਹਾਂ ਨੁਕਸਾਨ ਪਹੁੰਚ ਰਿਹਾ ਹੈ, ਜਿਸ ਪਰ ਆਸ਼ਾ ਪੈਂਦੀ ਹੈ ਕਿ ਜੇ ਤੈਂ ਅਪਨੀ ਖ਼ਬਰ ਨਾ ਲੀਤੀ ਤਾਂ ਤੇਰੇ ਕਮਜ਼ੋਰ ਹੋਣ ਤੇ ਸਰਕਾਰ ਅੰਗ੍ਰੇਜ਼ੀ ਅਤੇ ਦਸਮੇਂ ਗੁਰੂ ਜੀ ਦੇ ਪਵਿੱਤ੍ਰ ਨਾਮ ਨੂੰ ਬਹੁਤ ਹੀ ਨੁਕਸਾਨ ਪਹੁੰਚੇਗਾ।

ਗਿਆਨੀ ਦਿੱਤ ਸਿੰਘ ਜੀ ਦਾ ਇੱਕ ਵੱਡਾ ਯੋਗਦਾਨ ਸਿੱਖ ਧਰਮ ਅਧਿਐਨ ਦੀ ਨੀਂਹ ਰੱਖਣਾ ਵੀ ਸੀ। ਉਨ੍ਹਾਂ ਦਾ ਰਚਿਤ ਸਾਹਿਤ, ਅਖਬਾਰ ਦੇ ਸੰਪਾਦਕੀ ਲੇਖ, ਪਾਠਕਾਂ ਦੇ ਪ੍ਰਸ਼ਨ ਉੱਤਰ ਅਤੇ ਵਿਰੋਧੀਆਂ ਦੀਆਂ ਪੰਥ ਵਿਰੋਧੀ ਲਿਖਤਾਂ ਦੇ ਸਪਸ਼ਟ ਉੱਤਰ, ਉਨ੍ਹਾਂ ਦੇ ਸਿੱਖ ਧਰਮ ਬਾਰੇ ਦੀਰਘ ਅਧਿਐਨ ਵਿਚੋਂ ਉਪਜੇ ਹਨ। ਖ਼ਾਲਸਾ ਅਖ਼ਬਾਰ ਵਿੱਚ ਲਿਖਿਆ ਹੈ ਕਿ ਖ਼ਾਲਸਾ ਧਰਮ ਵਿੱਚ ਬੁੱਤਪ੍ਰਸਤੀ ਨਹੀਂ ਹੈ ਪਰ ਪੰਥ ਵਿਰੋਧੀ ਧਿਰਾਂ ਗੁਰਦੁਆਰਿਆਂ ਤੇ ਗੁਰੂ ਗ੍ਰੰਥ ਸਾਹਿਬ ਨੂੰ ਬੁੱਤ-ਪ੍ਰਸਤੀ ਆਖ ਰਹੇ ਸਨ। ਇਸ ਸਬੰਧੀ ਗਿਆਨੀ ਜੀ ਸਿੱਖ ਪੰਥ ਨੂੰ ਪ੍ਰੇਰਦੇ ਹੋਏ ਸਪਸ਼ਟ ਉੱਤਰ ਲਿਖਦੇ ਹਨ:- ਐ ਖਾਲਸਾ ਭਾਈਓ ਅਜੇਹੇ ਧੋਖੇ ਦੇ ਕਰਕੇ ਸਿੱਧੇ ਸਾਦੇ ਸਿੱਖਾਂ ਨੂੰ ਭਰਮਾਉਣਾ ਚਾਹੁੰਦੇ ਹਨ, ਅਸੀਂ ਉਨ੍ਹਾਂ ਭਰਮਾਉਣ ਵਾਲੇ ਭਾਈਆਂ ਨੂੰ ਪੁਕਾਰਕੇ ਆਖਦੇ ਹਾਂ ਤੁਸੀਂ ਸਾਡੇ ਸਾਮਨੇ ਆਓ ਅਤੇ ਸਿਧ ਕਰੋ ਕਿ ਖ਼ਾਲਸਾ ਧਰਮ ਵਿੱਚ ਬੁੱਤਪ੍ਰਸਤੀ ਹੈ- ਅਰ ਜੇ ਤੁਸੀਂ ਸਿਧਿ ਕਰ ਦੇਵੋਗੇ ਤਦ ਅਸੀਂ ਆਪਣੀਆਂ ਪਗੜੀਆਂ ਅਤੇ ਹੱਥਾਂ ਪੈਰਾਂ ਵਿੱਚ ਬੀ ਬੁੱਤਾਂ ਨੂੰ ਗਹਿਣੇ ਦੀ ਜਗਹਿ ਰੱਖਾਂਗੇ ਅਤੇ ਆਪਣੀਆਂ ਇਸਤ੍ਰੀਆਂ ਦੇ ਗਲਾਂ ਵਿੱਚ ਬੀ ਬੁੱਤਾਂ ਨੂੰ ਮਾਲਾ ਯਾ ਨਾਮ ਦੀ ਬਾਇ ਪਾਵਾਂਗੇ।

ਕੰਨ ਵਿੱਚ ਜੋ ਮੰਤ੍ਰ ਦੈ ਹੈਂ। ਪੁਨ ਆਗੀ ਹੋ ਕੇ ਜੋ ਲੈ ਹੈ।
ਪਹਿਲਾ ਠੱਗ ਬਨਾਰਸ ਭਾਰਾ। ਦੂਜਾ ਧੋਖੇ ਵਿੱਚ ਵਿਚਾਰਾ॥
ਓਹ ਜਾਣੈ ਮੈਂ ਬੁੱਧੂ ਕੀਤਾ। ਦੂਜਾ ਸਮਝੇ ਗੁਰ ਧਰ ਲੀਤਾ॥
ਮੰਤਰ ਦਾਤਾ ਲੋਭ ਗ੍ਰਸਿਆ। ਦੂਜਾ ਮੂਰਖ ਪੰਛੀ ਫਸਿਆ॥

ਉਪਰੋਕਤ ਵਾਰਤਾਲਾਪ ਤੋਂ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਭਾਈ ਦਿੱਤ ਸਿੰਘ ਗਿਆਨੀ ਇੱਕ ਉਹ ਮਾਣਮੱਤੇ ਸਿੱਖ ਵਿਦਵਾਨ ਤੇ ਵਡੇਰੇ ਕੱਦ ਦਾ ਸਮਾਜ ਸੁਧਾਰਕ ਸੀ ਜਿਸ ਨੇ ਸਿਰਫ 51 ਸਾਲ ਦੀ ਉਮਰ ਵਿੱਚ ਅਜੇਹੇ ਦਿਸਹੱਦੇ ਕਾਇਮ ਕਰ ਦਿੱਤੇ ਸਨ ਜਿਸ ਤੋਂ ਉਹਨਾਂ ਦੇ ਸਮੇਂ ਦਾ ਸਮਾਜ ਅਗਵਾਈ ਲੈਣ ਲੱਗ ਪਿਆ ਸੀ ਤੇ ਅੱਜ ਵੀ ਉਸ ਅਗਵਾਈ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ ਤੇ ਹਮੇਸ਼ਾ ਹੀ ਰਹੇਗੀ

ਇਹੀ ਕਾਰਨ ਹੈ ਉਸ ਦੇ ਸਮਕਾਲੀ ਕਵੀਆਂ/ਲੇਖਕਾਂ ਨੂੰ ਬਿਨ੍ਹਾਂ ਕਿਸੇ ਭੇਦਭਾਵ ਗਿਆਨੀ ਜੀ ਦੀ ਮੌਤ ਤੇ ਆਪਣੀਆਂ ਲਿਖਤਾਂ ਵਿੱਚ ਜੋ ਕੀਰਨੇ ਪਾਏ ਹਨ ਉਹਨਾਂ ਤੋਂ ਇਹ ਸਿੱਧ ਹੋ ਜਾਂਦਾ

ਹੈ ਕਿ ਭਾਈ ਸਾਹਿਬ ਵਾਕਿਆ ਹੀ ਕੌਮ ਦਾ ਮਾਣਮੱਤਾ ਤੇ ਅਨਮੋਲ ਹੀਰਾ ਸੀ ਜਿਸ ਨੂੰ ਕੌਮ ਨੇ ਵਿਸਾਰ ਦਿੱਤਾ ਹੈ। ਉਹਨਾਂ ਦੀ ਮੌਤ ਤੇ ਕੁਝ ਵਿਸ਼ੇਸ਼ ਸਤਰਾਂ ਦੇ ਹਵਾਲੇ ਦਿੱਤੇ ਜਾ ਰਹੇ ਹਨ। ਕੁਦਰਤ ਦੇ ਕਵੀ ਤੇ ਆਧੁਨਿਕ ਕਵਿਤਾ ਦੇ ਮੋਢੀ ਭਾਈ ਵੀਰ ਸਿੰਘ ਨੇ ਅਜੇਹੀਆਂ ਤਿੰਨ ਕਵਿਤਾਵਾਂ ਸ਼ੋਕ ਮਈ ਦਰਦ ਵਿੱਚ ਲਿਖੀਆਂ ਹਨ ਜੋ ਦਿਲ ਨੂੰ ਝੰਜੋੜ ਕੇ ਰੱਖ ਦਿੰਦੀਆਂ ਹਨ:-

***ਸਾਡੇ ਵਿਚੋਂ ਇਕ ਆਵਾਜ਼ ਗੁੰਮ ਹੋ ਗਈ।***

1. ਪੰਥ ਉਨੱਤੀ ਵਾਲਾ ਹੋਕਾ ਏਸ ਵਾਜ ਨੇ ਪਾਇਆ।
ਮਾਰ ਘੁਰਾੜੇ ਸੁੱਤਾ ਟੱਬਰ ਇਸ ਨੇ ਚਾਇ ਜਗਾਇਆ।
2. ਹਾਇ ਸ਼ੋਕ ਹਾ ਸ਼ੋਕ ਪਯਾਰੇ! ਮੌਤ ਬਿਦਰਦਣ ਆਈ।
ਪਯਾਰੀ ਵਾਜ ਉਨੱਤੀ ਵਾਲੀ ਇੱਕ ਦਮ ਚੁੱਪ ਕਰਾਈ।
3. ਸਾਡੇ ਵਿਚੋਂ ਸੱਜਣ ਭਾਰਾ ਗੁੰਮ ਹੋ ਗਿਆ ਭਾਈ।
ਦਿੱਤ ਸਿੰਘ ਐਡੀਟਰ ਗਿਆਨੀ, ਪੰਥ ਕਰੇ ਵਡਿਆਈ।

(ਖਾਲਸਾ ਸਮਾਚਾਰ 11 ਸਤੰਬਰ 1901)

***ਭਾਈ ਦਿੱਤ ਸਿੰਘ ਜੀ ਦੀ ਆਖਰੀ ਨੀਂਦ***

ਦੇਈਏ ਦੁੱਖ ਨਾ ਸੁੱਤੇ ਨੂੰ, ਪਰ
ਤੇਰੇ ਜੇਹਾ ਨਜ਼ਰ ਨ ਆਵੇ।
ਜੇੜਾ ਪੰਥ ਦੀ ਰਖਛਾ ਸੰਭਾਲੇ
ਭਾਰੀ ਪੰਡ ਨੂੰ ਸਿਰ ਤੇ ਚਾਵੇ।

***ਭਾਈ ਦਿੱਤ ਸਿੰਘ ਜੀ ਦੀ ਕਲਮ ਦਾ ਵਿਰਲਾਪ***

1. ਉਹ ਸੀ ਬੀਰ ਯੋਧਾ ਭਾਰਾ।
ਮੈਂ ਤਲਵਾਰ ਹੁਤੀ ਦੋਧਾਰਾ।
ਕਈ ਜੰਗ ਫਤੇ ਰਲ ਕੀਤੇ।
ਕਈ ਵੈਰੀ ਮੁਕਾ ਸਨ ਲੀਤੇ।
ਸ਼ੋਕ! ਛੋਡ ਕੇ ਆਪ ਸਿਧਾਰੇ।
ਪੰਥ ਕੌਮ ਤੋਂ ਹੋਇ ਕਿਨਾਰੇ।
2. ਮੈਨੂੰ ਨਾਲ ਚਿਖਾ ਦੇ ਪਾਓ।
ਮੈਨੂੰ ਪਦਵੀ ਸਤੀ ਦਵਾਓ।
ਮੈਂ ਨਾ ਹੋਰ ਕਿਸੇ ਹੱਥ ਜਾਨਾ।
ਸਤ ਸਿਰ ਦੇ ਨਾਲ ਨਿਬਾਨਾ।

***ਕੌਮ ਲੁੱਟੀ ਗਈ ਨਾਂ ਦੇ ਖਾਲਸਾ ਸਮਾਚਾਰ ਦੇ ਸੰਪਾਦਕੀ ਵਿਚੋਂ ਭਾਈ ਵੀਰ ਸਿੰਘ ਦੀ ਵੰਨਗੀ:-***

"ਉਨ੍ਹਾਂ ਦੀ ਲਿਆਕਤ ਦਾ ਦੂਸਰਾ ਆਦਮੀ ਨਜ਼ਰ ਨਹੀਂ ਆਉਂਦਾ। ਕੌਮ ਵਿਚੋਂ ਐਸੇ ਆਦਮੀ ਦਾ ਨਿਕਲ ਜਾਣਾ ਬੜਾ ਦੁਖਦਾਈ ਹੈ, ਕਿਉਂਕਿ ਐਡੀਟਰੀ ਜੋ ਭਾਈ ਦਿੱਤ ਸਿੰਘ ਜੀ ਕਰ ਗਏ ਸੋ ਉਨ੍ਹਾਂ ਦੇ ਨਾਲ ਹੀ ਸਮਾਪਤ ਹੋ ਗਈ"।

***ਗੁਜਰਖਾਨ ਦੇ ਅਰਜ਼ੀ ਨਵੀਸ ਭਾਈ ਜੋਧ ਸਿੰਘ ਨੇ ਭਾਈ ਦਿੱਤ ਸਿੰਘ ਬਾਰੇ ਲੰਮੀ ਕਵਿਤਾ ਲਿਖੀ। ਵੰਨਗੀ:-***

1. ਹਾਇ ਸਾਰੇ ਪੰਥ ਕਾ ਸਰਦਾਰ ਭਾਈ ਦਿੱਤ ਸਿੰਘ।
ਹਾਇ ਖਾਲਸਾ ਕੌਮ ਕਾ ਗ਼ਮਖਾਰ ਭਾਈ ਦਿੱਤ ਸਿੰਘ।
ਖਾਲਸਾ ਅਖਬਾਰ ਕਾ ਬਾਨੀ ਮਬਾਨੀ ਚਲ ਗਿਆ।
ਛੋੜ ਕਰ ਸਾਰੇ ਅਧੂਰੇ ਕਾਰ ਭਾਈ ਦਿੱਤ ਸਿੰਘ।
ਗ਼ਮ ਅਭੀ ਬਾਕੀ ਹਮੇਂ ਥਾ ਭਾਈ ਗੁਰਮੁੱਖ ਸਿੰਘ ਕਾ।
ਪਾ ਗਿਆ ਅਬ ਜਗ ਮੈਂ ਧੁੰਦੂਕਾਰ ਭਾਈ ਦਿੱਤ ਸਿੰਘ।
ਚੀਨ ਬ੍ਰਹਮਾ ਹਿੰਦ ਇੰਗਲੈਂਡ ਔਜ ਹਰ ਇੱਕ ਮੁਲਕ ਮੇਂ
ਭੇਜਤਾ ਥਾ ਖਾਲਸਾ ਅਖਬਾਰ ਭਾਈ ਦਿੱਤ ਸਿੰਘ।
ਕੌਮ ਸਭ ਸੋਈ ਪੜੀ ਥੀ ਖੇਸ਼ਤਰ ਸੌ ਸਾਲ ਸੇ।
ਕਰ ਗਿਆ ਸਭ ਪੰਥ ਕੇ ਬੇਦਾਰ ਭਾਈ ਦਿੱਤ ਸਿੰਘ।
ਖਾਲਸਾ ਕਾਲਜ ਸਕੂਲੋਂ ਪਾਠਸ਼ਾਲਾ ਖੁਲ ਗਈ।
ਹੈ ਯੇ ਤੇਰਾ ਹੀ ਸਭੀ ਉਪਕਾਰ ਭਾਈ ਦਿੱਤ ਸਿੰਘ।

***ਮਾਸਟਰ ਵੇਰਾ ਸਿੰਘ ਰਾਵਲਪਿੰਡੀ ਦੀ ਕਵਿਤਾ ਵਿਚੋਂ ਵੰਨਗੀ:-***

ਸਾਰੇ ਜਗ ਮੇਂ ਹਾ ਹਾ ਕਾਰ ਹੈ, ਕਿਆ ਹੈ ਯਾਰੋ ਹੋਇਆ॥
ਗਲੀ ਗਲੀ ਵਿੱਚ ਜ਼ਿਕਰ ਇਹ ਕਿਸਦਾ, ਕੌਣ ਆਜ ਹੈ ਮੋਇਆ।
ਅਹੋ ਬੇਖਬਰ ਨਹੀਂ ਤੂ ਜਾਣੇ, ਓਹ ਕਵੀਰਾਜ ਗਿਆਨੀ॥
ਸੁਘੜ ਸੁਜਾਨ ਗੁਰੂ ਦਾ ਪਿਆਰਾ, ਕਵੀਅਨ ਮੈਂ ਲਾਸਾਨੀ॥
ਭਾਈ ਦਿੱਤ ਸਿੰਘ ਢਾਲ ਧਰਮ ਦੀ, ਕਰ ਗਏ ਕੂਚ ਜਹਾਨੇ॥
ਐਸਾ ਕੌਮ ਮਾਇ ਸੁਤ ਜਣਸੀ, ਸਿੰਘ ਸੂਰਾ ਵਿਦਵਾਨੋਂ॥

***ਗੁਰਪੁਰ ਨਿਵਾਸੀ ਸ. ਗੁਰਬਖ਼ਸ਼ ਸਿੰਘ ਕੇਸਰੀ ਨੇ ਗਿਆਨੀ ਜੀ ਦੀ ਮੌਤ ਉਪਰੰਤ "ਦਿੱਤ ਸਿੰਘ ਮੈਗਜ਼ੀਨ" ਸ਼ੁਰੂ ਕੀਤਾ ਸੀ ਉਹਨਾਂ ਦੀ ਇੱਕ ਬਹੁਤ ਹੀ ਭਾਵਪੂਰਤ ਕਵਿਤਾ:-***

*ਜਿਸ ਦਾ ਨਾਮ ਲੈਂਦਿਆ ਹੀ ਦਿਲ ਵਿੱਚ ਜੋਸ਼ ਉੱਠੇ,*
*ਨਿਵ ਜਾਵੇ ਧੌਣ ਵੱਡੇ ਵੱਡੇ ਅਭਿਮਾਨੀ ਦੀ*
*ਸੁੱਤੀ ਘੂਕ ਪਈ ਕੌਮ ਆਣ ਕੇ ਜਗਾਈ ਜਿਸ,*
*ਅੱਜ ਤੀਕ ਧੁਮ ਪਈ ਹੋਈ ਜਿਸ ਦੀ ਕਾਨੀ ਦੀ*
*ਕੌਣ ਐਸਾ ਬੀਰ ਜਿਸ ਭਰਮ ਲੀਰੋ ਲੀਰ ਕੀਤੇ*
*ਆਈ ਯਾਦ ਅੱਜ ਉਸ ਸਿੰਘ ਸਭਾ ਦੇ ਬਾਨੀ ਦੀ*
*ਭਾਵੇਂ ਪਾਈ ਨਾ ਕਦਰ ਉਹਦੀ ਸਿੱਖ ਕੌਮ ਨੇ ਹੈ*
*ਭਾਸੇ ਅੱਜ ਲੋੜ ਫਿਰ ਦਿੱਤ ਸਿੰਘ ਗਿਆਨੀ ਦੀ।*

***9465216530***

# ਖ਼ਾਲਸਾ ਅਖ਼ਬਾਰ ਲਾਹੌਰ

15 ਸਤੰਬਰ 1899

## ਆਰੀਆ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ

ਅੱਜ ਤਕ ਅਸੀਂ ਇਹ ਜਾਣਦੇ ਰਹੇ ਸਾਂ ਕਿ ਸਾਰੀਆਂ ਭਾਸ਼ਾਂ ਜੋ ਦੁਨੀਆਂ ਪਰ ਬੋਲੀਆਂ ਜਾਂਦੀਆਂ ਹਨ ਸੋ ਉਨ੍ਹਾਂ ਦੇਸਾਂ ਦੇ ਆਦਮੀਆਂ ਲਈ ਅਪਨੇ ਸੰਸਾਰਕ ਅਤੇ ਪਰਮਾਰਥਕ ਕਾਰਜਾਂ ਦੇ ਸਿੱਧ ਕਰਨੇ ਲਈ ਅਕਾਲ ਪੁਰਖ ਨੇ ਉਨ੍ਹਾਂ ਅੰਦ੍ਰ ਰੱਖ ਦਿੱਤੀਆਂ ਹਨ ਜਿਸਤੇ ਹਰ ਇੱਕ ਦੇਸ ਦਾ ਆਦਮੀ ਉਸ ਅਪਨੀ ਦੇਸੀ ਭਾਸ਼ਾ ਨੂੰ ਮਾਤ੍ਰੀ ਬੋਲੀ ਜਾਨਕੇ ਸੁਭਾਵਕ ਹੀ ਸਿੱਖ ਜਾਨਦਾ ਹੈ ਅਰ ਓਸੇ ਨਾਲ ਪਯਾਰ ਕਰਦਾ ਹੈ। ਜੈਸਾ ਕਿ ਅੱਜ ਕਲ ਅਸੀਂ ਇਸ ਵਰਤੀਰੇ ਨੂੰ ਅਪਨੀ ਅੱਖੀਆਂ ਦੇ ਸਾਮ੍ਹਨੇ ਦੇਖ ਰਹੇ ਹਾਂ॥

ਅੰਗ੍ਰੇਜ਼ੀ ਬੋਲੀ ਨੂੰ ਜੋ ਇੰਗਲਸਤਾਨ ਦੇ ਲੋਗ ਅਪਨੀ ਦੇਸੀ ਭਾਸ਼ਾ ਜਾਨਦੇ ਹਨ ਅਤੇ ਉਸੀ ਨਾਲ ਪ੍ਰੇਮ ਰੱਖਦੇ ਹਨ ਜਿਸ ਤੇ ਇਸ ਦੀ ਤਰੱਕੀ ਲਈ ਇਨ੍ਹਾਂ ਨੇ ਸਾਰੇ ਦੇਸਾਂ ਵੱਚ ਕਾਲਜ ਅਤੇ ਸਕੂਲ ਖੋਲ੍ਹਕੇ ਐਥੋਂ ਤੱਕ ਉੱਨਤੀ ਕਰ ਲਈ ਹੈ ਜੋ ਅੰਗ੍ਰੇਜ਼ੀ ਪੜ੍ਹਿਆ ਹੋਇਆ ਆਦਮੀ ਸਾਰੀ ਦੁਨੀਆਂ ਦੀ ਸੈਰ ਬਿਨਾਂ ਹੀ ਕਸ਼ਟ ਦੇ ਕਰ ਸਕਦਾ ਹੈ;ਏਸ ਤਰ੍ਹਾਂ ਜਰਮਨ ਦੇ ਬਾਸ਼ਿੰਦਯਾਂ ਨੇ ਜਰਮਨੀ,ਰੂਸ ਦੇ ਰਹਨੇ ਵਾਲਯਾਂ ਨੇ ਰੂਸੀ ਅਰਬ ਦੇ ਨਿਵਾਸੀਆਂ ਨੇ ਅਰਬੀ,ਚੀਨ ਵਾਲਯਾਂ ਨੇ ਚੀਨੀ,ਜਾਪਾਨੀਆਂ ਨੇ ਜਾਪਾਨੀ ਅਤੇ ਬ੍ਰਹਮਾਂ ਵਾਲਯਾਂ ਨੇ ਬ੍ਰਹਮੀ ਭਾਸ਼ਾ ਨੂੰ ਅਪਨੀ ਦੇਸੀ ਭਾਸ਼ਾ ਜਾਨ ਕੇ ਇੱਕ ਪ੍ਰਕਾਰ ਦਾ ਅਪਨੀ ਉੱਨਤੀ ਦਾ ਕਾਰਨ ਜਾਤਾ ਹੋਇਆ ਹੈ,ਫਿਰ ਬਿਵਹਾਰਕ ਕਾਰਜਾਂ ਤੇ ਸਵਾਇ ਓਸੇ ਵਿੱਚ ਅਪਨੇ ਧਰਮ ਸ਼ਾਸਤ੍ਰ ਭੀ ਰਚੇ ਹੋਏ ਹਨ॥

ਸ਼ੋ ਇਸੀ ਪ੍ਰਕਾਰ ਕਦੇ ਪੁਰਾਣੇ ਜ਼ਮਾਨੇ ਵਿੱਚ ਕਿਸੇ ਖਾਸ ਹਿੰਦੁਸਤਾਨ ਦੇ ਹਿੱਸੇ ਵਿੱਚ ਇਹ ਸੰਸਕ੍ਰਿਤ ਭੀ ਬੋਲੀ ਜਾਂਦੀ ਹੋਵੇਗੀ ਅਰ ਇਸੀ ਭਾਸ਼ਾ ਵਿੱਚ ਉਸ ਸਮਯ ਦੇ ਲੋਗ ਅਪਨਾ ਆਚਾਰੋ ਬਿਹਾਰ ਕਰਦੇ ਹੋਨ ਗੇ ਜਿਸਤੇ ਉਨ੍ਹਾਂ ਦੇ ਰਚੇ ਹੋਏ ਵੇਦ ਪੁਰਾਨ ਸ਼ਾਸਤ੍ਰ ਅੱਜ ਤਕ ਮੌਜੂਦ ਹਨ,ਜਿਨ੍ਹਾਂ ਦੇ ਪੜ੍ਹਨੇ ਤੇ ਉਨ੍ਹਾਂ ਨਿਸਚੇ ਅਰ ਖਿਆਲ ਸਾਨੂੰ ਪ੍ਰਤੀਤ ਹੋ ਜਾਂਦੇ ਹਨ,ਇਸੇ ਤਰ੍ਹਾਂ ਕਈ ਭਾਸ਼ਾ ਅਰ ਉਨ੍ਹਾਂ ਦੇ ਅੱਖਰ ਇਸੇ ਦੇਸ ਵਿੱਚ ਕਦੇ ਬੋਲੇ ਅਰ ਲਿਖੇ ਪੜ੍ਹੇ ਜਾਂਦੇ ਸਨ ਜਿਨ੍ਹਾਂ ਦੇ ਅੱਜ ਕੱਲ੍ਹ ਨਸ਼ਾਨ ਮਿਲਦੇ ਹਨ,ਪਰੰਤੂ ਅਸਲ ਭਾਸ਼ਾ ਅਤੇ ਅੱਖਰ ਅੱਜ ਬਿਲ ਕੁੱਲ ਨਸ਼ਟ ਹੋ ਗਏ ਹਨ,ਜੈਸਾ ਕਿ ਪ੍ਰਾਕ੍ਰਿਤ ਦੇ ਪੁਸਤਕ ਅੱਜ ਕੱਲ ਕਿਤੇ 2 ਪਾਏ ਜਾਂਦੇ ਹਨ,ਕਿੰਤੂ ਪ੍ਰਾਕ੍ਰਿਤੀ ਭਾਸ਼ਾ ਨਸ਼ਟ ਹੋ ਗਈ ਹੈ॥

ਇਸੇ ਤਰ੍ਹਾਂ ਅੱਜ ਕੱਲ ਭੀ ਜਿਸ ਤਰ੍ਹਾਂ ਹਰ ਰਿੱਕ ਟਾਪੂ ਅਰ ਸੂਬਾ ਅਪਨੀ 2 ਭਾਸ਼ਾ ਰੱਖਦਾ ਹੈ ਜੈਸਾ ਕਿ ਗੁਜਰਾਤੀ,ਬੰਗਾਲੀ ਅਤੇ ਹੋਰ ਮੁਲਕਾਂ ਦੀਆਂ ਬੋਲੀਆਂ ਜੋ ਉਨ੍ਹਾਂ ਦੇਸਾਂ ਵਿੱਚ ਬੋਲੀਆਂ ਜਾਂਦੀਆਂ ਹਨ ਸੋ ਉਨ੍ਹਾਂ ਦੀ ਸੁਭਾਵਕ ਭਾਸ਼ਾ ਹਨ ਫਿਰ ਉਨ੍ਹਾਂ ਨੂੰ ਢਕੌਂਸਲੇ ਦੱਸ ਕੇ ਇੱਕ ਹਜ਼ਾਰਾਂ ਸਾਲ ਦੀ ਉਸ ਭਾਸ਼ਾ ਨੂੰ ਜੋ ਅੱਜ ਦੇ ਸਮਯ ਵਿੱਚ ਨਾਂ ਤਾਂ ਕਿਸੇ ਦੇਸ ਦੀ ਹੀ ਭਾਸ਼ਾ ਹੈ ਅਤੇ ਨਾ ਕਿਤੇ ਬੋਲ ਚਾਲ ਵਿੱਚ ਹੀ ਆਉਂਦੀ ਹੈ ਪਵਿੱਤ੍ਰ ਆਖਨਾ ਇੱਕ ਹਠ ਧਰਮੀ ਦਾ ਹੀ ਨਸ਼ਾਨ ਹੈ, ਅਰ ਇਹ ਐਸਾ ਹਠ ਹੈ ਜੈਸਾ ਕਿ ਮੁਸਲਮਾਨ ਲੋਗ ਅਰਬੀ ਨੂੰ ਪਵਿੱਤ੍ਰ ਜਾਨਕੇ ਸੰਸਕ੍ਰਿਤ ਨੂੰ ਜਿਨ੍ਹਾਂ ਦੀ ਬੋਲੀ ਸੱਦਦੇ ਹਨ,ਸੋ ਜਿਸ ਤਰ੍ਹਾਂ ਮੁਸਲਮਾਨਾਂ ਦਾ ਇਹ ਖਿਆਲ ਕੇਵਲ ਮਜ਼ਹਬੀ ਹਠ ਧਰਮੀ ਦਾ ਹੈ ਇਸੇ ਤਰ੍ਹਾਂ ਸਾਡੇ ਆਰੀਯਾ ਭਾਈਆਂ ਦਾ ਕਥਨ ਭੀ ਪੰਜਾਬੀ ਨੂੰ ਢਖੰਸਲੇ ਦੱਸਨ ਦਾ ਹਠ ਧਰਮੀ ਅਰ ਬਿਨਾਂ ਵਿਚਾਰੇ ਹੈ ਬਲਕਿ ਮਾਸਲਮਾਨਾਂ ਦੀ ਅਰਬੀ ਭਾਸ਼ਾ ਅਜੇ ਅਰਬ ਦੀ ਬੋਲ ਚਾਲ ਹੈ ਜਿਸਤੇ ਸੰਸਕ੍ਰਿਤ ਨਾਲੋਂ ਉੱਨਤੀ ਪਰ ਹੈ॥

ਸਾਡੇ ਖਿਆਲ ਵਿੱਚ ਤਾਂ ਸਾਰੀਆਂ ਭਾਸ਼ਾਂ ਜਿੱਥੋਂ ਤਕ ਉਹ ਅਪਨੇ ਦੇਸ ਦੇ ਰਹਨੇ ਵਾਲਿਆਂ ਨੂੰ ਅਪਨੇ ਸਾਰੇ ਕਾਰਜ ਸਿੱਧ ਕਰਨ ਲਈ ਸਹਾਇਤਾ ਦਿੰਦੀਆਂ ਨ ਸੋ ਸਭੇ ਵੰਗੀਆਂ ਹਨ,ਪਰੰਤੂ ਜੋ ਉਨ੍ਹਾਂ ਵਿੱਚ ਵਿੱਦਯਾ ਹੈ ਕਦਰ ਦੇ ਲਾਇਕ ਉਹੋ ਵਸਤੂ ਹੈ,ਜੈਸਾ

ਕਿ ਅੰਗ੍ਰੇਜ਼ੀ ਭਾਸ਼ਾ ਸਲਾਂਘਾ ਦੇ ਜੋਗ ਨਹੀਂ ਹੈ ਕਿੰਤੂ ਜੋ ਇਸ ਵਿੱਚ ਹੁਨਰ ਹਨ ਸੋ ਸੋਭਾ ਦੇ ਜੋਗ ਹਨ, ਏਸੇ ਤਰਾਂਹ ਹਰ ਇਕ ਭਾਸ਼ਾ ਦਾ ਹਾਲ ਸਮਝਨਾ ਚਾਹੀਦਾ ਹੈ॥

ਜੇ ਸਾਡੇ ਆਰੀਯਾ ਭ੍ਰਾਈ ਕੇਵਲ ਸੰਸਕ੍ਰਿਤ ਬੋਲੀ ਨੂੰ ਹੀ ਮੁਤਬ੍ਰੱਰਕ ਅਰਥਾਤ ਪਵਿਤ੍ਰ ਸਮਝਦੇ ਹਨ,ਅਰ ਉਸ ਦੇ ਮੁਕਾਬਲੇ ਪਰ ਪੰਜਾਬੀ ਨੂੰ,ਜੋ ਉਨ੍ਹਾਂ ਦੀ ਮਾਦਰੀ ਭਾਸ਼ਾ ਹੈ,ਢਕੌਂਸਲੇ ਜਾਨਦੇ ਹਨ ਤਾਂ ਅਸੀਂ ਉਨ੍ਹਾਂ ਤੇ ਇਹ ਹੇਠ੍ਹਾਂ ਲਿਖੇ ਪ੍ਰਸ਼ਨਾਂ ਦੇ ਉੱਤ੍ਰ ਪੁਛਕੇ ਦਖਾਉਂਦੇ ਹਾਂ ਕਿ ਆਰਯਾ ਭਾਈ ਕਿੱਥੋਂ ਤਕ ਸੱਤਵਾਦੀ ਹਨ;-

1-ਦੇਵੀ ਭਾਗਵਤ ਜੋ ਸੰਸਕ੍ਰਿਤ ਭਾਸ਼ਾ ਵਿੱਚ ਇੱਕ ਵੱਡੀ ਭਾਰੀ ਪੁਸਤਕ ਹੈ ਸੋ ਤੁਸੀਂ ਪਵਿੱਤ੍ਰ ਜਾਨਦੇ ਹੋ ਕਿ ਨਹੀਂ?

2-ਬਾਂਮੰਰਗ ਦੇ ਪੁਸਤਕ ਜਿਨ੍ਹਾਂ ਦੇ ਪੜ੍ਹਨੇ ਅਰ ਸੁਨਨੇ ਤੇ ਆਦਮੀ ਦੀ ਮੱਤ ਭਰਿਸ਼ਟ ਹੋ ਜਾਂਦੀ ਹੈ ਅਰ ਮਹਾਂ ਭ੍ਰਿਸ਼ਟਾਚਾਰ ਉਸ ਵਿੱਚ ਭਰਿਆ ਹੋਇਆ ਹੈ ਉਸ ਮਤ ਦੇ ਪੁਸਤਕ ਜੋ ਸੰਸਕ੍ਰਿਤ ਵਿੱਚ ਹਨ ਉਨ੍ਹਾਂ ਨੂੰ ਪਵਿੱਤ੍ਰ ਮੰਨਦੇ ਹੋ ਕਿ ਨਹੀਂ?

3-ਕੋਕਸਾਰ ਜੋ ਸੰਸਕ੍ਰਿਤ ਵਿੱਚ ਇੱਕ ਮਹਾਂ ਵਿਖਈ ਪਾਮਰਾਂ ਨੇ ਰਚਯਾ ਹੈ ਉਸ ਦੀ ਭਾਸ਼ਾ ਪਵਿੱਤ੍ਰ ਹੈ ਕਿ ਨਹੀਂ ਅਰ ਉਸ ਦਾ ਪ੍ਰਚਾਰ ਕਯੋਂ ਨਹੀਂ ਕਰਦੇ ਬਲਕਿ ਸਰਕਾਰੀ ਐਕਟ ਦੇ ਨਾਲ ਉਹ ਛਪਨਾ ਭੀ ਬੰਦ ਹੈ ਉਸ ਬੰਦਸ਼ ਨੂੰ ਅਪਨੀ ਮੁਤਬ੍ਰੱਰਕ ਭਾਸ਼ਾ ਆਖ ਕੇ ਕਿਉਂ ਨਹੀਂ ਹਟਾਉਂਦੇ?

4-ਚਾਰ ਵਾਕ ਦਰਸ਼ਨ ਜੋ ਇੱਕ ਸੰਸਕ੍ਰਿਤ ਭਤਸ਼ਾ ਵਿੱਚ ਵੱਡਾ ਉਚੇ ਦਰਜੇ ਦੀ ਫਲਾਸਫੀ ਨਾਲ ਭਰਿਆ ਹੈ ਅਰ ਜੋ ਵੇਦਾਂ ਨੂੰ ਭੀ ਅਗਯਾਨੀ ਲੋਕਾਂ ਦਾ ਬਕਵਾਸ ਦਸਦਾ ਹੈ ਉਸ ਨੂੰ ਤੁਸੀਂ ਪਵਿੱਤ੍ਰ ਜਾਨਕੇ ਕਯੋਂ ਪੜ੍ਹਦੇ?

5-ਸਾਇਨਾਂ ਅਚਾਰਯ ਦਾ ਵੇਦ ਭਾਸ਼ ਜੋ ਸੰਸਕ੍ਰਿਤ ਵਿੱਚ ਹੈ ਉਸ ਨੂੰ ਤੁਸੀਂ ਬੁਰਾ ਕਿਉਂ ਮੰਨਦੇ ਹੋ ਅਰ ਸੰਸਕ੍ਰਿਤ ਦੀ ਪਵਿੱਤ੍ਰ ਭਾਸ਼ਾ ਜਾਨਕੇ ਉਸ ਨਾਲ ਕਯੋਂ ਪ੍ਰੇਮ ਨਹੀਂ ਕਰਦੇ?

6-ਜੈਨ ਮਤ ਦੇ ਹਜ਼ਾਰਾਂ ਸੰਸਕ੍ਰਿਤ ਦੇ ਪੁਸਤਕ ਸ਼ੰਕ੍ਰ ਨੇ ਸਮੁੰਦ੍ਰ ਵਿੱਚ ਕਯੋਂ ਡੋਬੇ ਸੇ ਅਰ ਤੁਸੀਂ ਉਨ੍ਹਾਂ ਦਾ ਪਾਠ ਕਯੋਂ ਨਹੀਂ ਕਰਦੇ?

7-ਇਨ੍ਹਾਂ ਉੱਪਰਲੇ ਪੁਸਤਕਾਂ ਨਾਲੋਂ ਪੰਜਾਬੀ ਵਿੱਚ ਸੰਤਾਂ ਮਹਾਤਮਾਂ ਅਤੇ ਭਗਤਾਂ ਦੇ ਰਚੇ ਹੋਏ ਛੰਦ ਯਾ ਕਥਾ ਵਾਰਤਾ ਦੇ ਪੁਸਤਕ ਜੋ ਅਕਾਲ ਪੁਰਖ ਦੀ ਪਰਾਰਥਨਾਂ ਅਤੇ ਗਯਾਨ ਦਾ ਸਾਧਨ ਹਨ ਪਵਿੱਤ੍ਰ ਮੰਨਦੇ ਹੋ ਕਿ ਨਹੀਂ?

## ਗੁਰ ਪੁਰਬ

### ਡੇਹਿਰਾ ਗੁਰੂ ਅਰਜਨ ਸਾਹਿਬ ਲਾਹੌਰ

ਸ੍ਰੀ ਸਰਬ ਉਪਮਾ ਯੋਗ ਭਾਈ ਦਿੱਤ ਸਿੰਘ ਜੀ ਗਿਆਨੀ ਐਡੀਟਰ ਖਾਲਸਾ ਅਖਬਾਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਖਬਰ ਨੂੰ ਅਪਨੀ ਮਨੋਹਰ ਅਖਬਾਰ ਵਿੱਚ ਦਰਜ ਕਰਨਾ॥ ਇਸ ਗੁਰ ਦੁਆਰੇ ਵਿੱਚ ਚੌਥ ਦਾ ਜੋੜ ਮੇਲ ਮੱਸਯਾ ਤੋਂ ਪਿੱਛੋਂ ਹਮੇਸ਼ਾਂ ਹੁੰਦਾ ਹੈ ਅਰ ਇਸ ਚੌਥ ਨੂੰ 26 ਭਾਦ੍ਰੋਂ ਨੂੰ ਸੀ ਜੋੜਮੇਲ ਬਹੁਤ ਹੀ ਰੌਨਕ ਨਾਲ ਹੋਇਆ,ਸ਼ਬਦ ਕੀਰਤਨ ਦੇ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰੇਮੀਆਂ ਨੇ ਖੂਬ ਪ੍ਰੇਮ ਨਾਲ ਸ਼ਬਦ ਗਾਇਨ ਕੀਤੇ ਇਸ ਵੇਲੇ ਕੁਲ ਜਗ੍ਹਾ ਸੰਗਤ ਨਾਲ ਭਰੀ ਹੋਈ ਸੀ,ਰਾਮ ਗੜ੍ਹੀਏ ਸਿੰਘ ਅਤੇ ਹੋਰ ਸ਼ਹਿਰ ਨਿਵਾਸੀਆਂ ਨੇ ਦਰਸ਼ਨ ਦਿੱਤਾ,ਇਸਤੋਂ ਪਿੱਛੇ ਆਰਤੀ ਅਰਦਾਸ ਹੋਕੇ ਕੜਾਹ ਪ੍ਰਸ਼ਾਦ ਵਰਤਾਯਾ ਗਿਆ ਅਰ ਜੋੜ ਮੇਲ ਸਮਾਪਤ ਕੀਤਾ ਗਿਆ। ਆਸ਼ਾ ਹੈ ਜੋ ਪ੍ਰੇਮੀ ਜਨ ਇਸੀ ਤਰਹਿ ਮਹੀਨੇ ਦੇ ਮਹੀਨੇ ਦਰਸ਼ਨ ਦਿੱਤਾ ਕਰਨਗੇ,ਅਤੇ ਇਸ ਗੁਰ ਦੁਆਰੇ ਵਿੱਚ ਸੰਤ ਗੁਰਮੁਖ ਸਿੰਘ ਜੀ ਗਿਆਨੀ ਆਏ ਹੋਏ ਹਨ ਜੋ ਸਵੇਰ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਨੇਮ ਨਾਲ ਹਰ ਰੋਜ਼ ਕਰਦੇ ਹਨ॥

ਲੇ: ਖਾਲਸੇ ਦਾ ਸ਼ੁਭ ਚਿੰਤਕ
ਭਾਈ ਸ਼ਿਨ ਸਿੰਘ ਮਹੰਤ ਡਿਹਰਾ

### ਸਿੰਘ ਸਭਾ ਕੰੜ੍ਹੀਲਾ ਜ਼ਿਲਾ ਰਾਵਲ ਪਿੰਡੀ

ਸ੍ਰੀ ਯੁਤ ਕ੍ਰਿਪਾ ਸਾਗਰ ਭਾਈ ਦਿੱਤ ਸਿੰਘ ਜੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਥੋੜੇ ਜੇਹੇ ਮਜ਼ਮੂਨ ਨੂੰ ਪਵਿੱਤ੍ਰ ਅਖਬਾਰ ਵਿੱਚ ਛਾਪਕੇ ਕ੍ਰਿਤਾਰਥ ਕਰੋਂ। ਇਸ ਜਗ੍ਹਾ ਗੁਰਦੁਆਰੇ ਸ੍ਰੀ ਸਿੰਘ ਸਭਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਗੁਰਪੁਰਬ ਵੱਡੀ ਧੂਮ ਧਾਮ ਨਾਲ ਮਨਾਇਆ ਗਿਆ,ਅਤੇ 7 ਲੱਖ ਖਾਲਸਾ ਅੰਮ੍ਰਿਤ ਯਕ ਕਰ ਜਹਾਜ਼ ਚੜ੍ਹਿਆ,23 ਸਾਵਨ ਨੂੰ ਬੜੀ ਸੰਗਤ ਨੇ ਮਿਲਕੇ ਨਗਰ ਕੀਰਤਨ ਕੀਤਾ ਉਪ੍ਰੰਥ ਕੜਾਹ ਪ੍ਰਸ਼ਸ਼ਸ਼ਾਦ ਵਰਤਾਕੇ ਅਰਦਾਸਾ ਸੋਧਿਆ ਗਿਆ ਅਰ ਜੋੜਮੇਲ ਦੀ ਸਮਾਪਤੀ ਹੋਈ॥

# ਕੌਮੀਅਤ ਦਾ ਜਜ਼ਬਾ ਤੇ ਗਿਆਨੀ ਦਿੱਤ ਸਿੰਘ

ਡਾ. ਇੰਦਰਜੀਤ ਸਿੰਘ ਗੋਗੋਆਣੀ (ਖਾਲਸਾ ਕਾਲਜ ਅੰਮ੍ਰਿਤਸਰ)

ਕਿਸੇ ਸਮਾਜ ਵਿੱਚ ਸਵੈ-ਵਿਸ਼ਵਾਸ ਤੇ ਕੌਮੀਅਤ ਦੇ ਜਜ਼ਬੇ ਦਾ ਕਮਜ਼ੋਰ ਹੋ ਜਾਣਾ ਸਭ ਤੋਂ ਖ਼ਤਰਨਾਕ ਹੁੰਦਾ ਹੈ। ਜਿਉਂਦੇ ਮਨੁੱਖ ਵਿੱਚ ਜੇ ਕਰ ਜੀਣ ਦਾ ਉਤਸ਼ਾਹ-ਉਮਾਹ ਤੇ ਚਾਅ ਹੀ ਨਾ ਹੋਵੇ ਤਾਂ ਉਹ ਚੱਲਦਾ ਫਿਰਦਾ ਮੁਰਦਾ ਕਿਹਾ ਜਾ ਸਕਦਾ ਹੈ। ਇਹੋ ਹਾਲ ਕਿਸੇ ਕੌਮ ਦਾ ਹੁੰਦਾ ਹੈ ਜਦ ਉਸ ਦੇ ਵਾਰਸਾਂ ਦੇ ਮਨਾਂ 'ਚ ਸਵੈ-ਮਾਣ ਤੇ ਸਵੈ-ਭਰੋਸਾ ਹੀ ਨਾ ਹੋਵੇ ਤਾਂ ਉਹ ਅਗਲੇਰੀਆਂ ਪੀੜ੍ਹੀਆਂ ਲਈ ਕੀ ਪਰੋਸ ਕੇ ਜਾਣਗੇ?

ਅਜੋਕੇ ਸਮੇਂ 'ਚ ਸਾਡੀ ਵੱਡੀ ਕੌਮੀ ਕਮਜ਼ੋਰੀ ਨਜ਼ਰ ਆ ਰਹੀ ਹੈ ਕਿ ਵੱਖ-ਵੱਖ ਸੈਮੀਨਾਰਾਂ, ਮੀਟਿੰਗਾਂ, ਸਮਾਗਮਾਂ ਤੇ ਆਮ ਇਕੱਠਾਂ ਜਾਂ ਬੈਠਕਾਂ 'ਚ ਸਾਡਾ ਬਹੁਤਾ ਵਰਗ ਆਪਣੇ ਸਿੱਖੀ ਸਿਧਾਂਤਾਂ ਪ੍ਰਤੀ ਅਵੇਸਲੇਪਣ ਤੇ ਮਸ਼ਕਰੀਪੁਣੇ ਦਾ ਸ਼ਿਕਾਰ ਹੋ ਰਿਹਾ ਹੈ। ਬੁਰਾ ਇਸ ਕਰਕੇ ਹੈ ਕਿ ਅਸੀਂ ਆਪਣੇ ਸਰੂਪ, ਸਿਧਾਂਤ, ਮਰਯਾਦਾ, ਇਤਿਹਾਸ ਜਾਂ ਪਰੰਪਰਾਵਾਂ ਉਪਰ ਫ਼ਖ਼ਰ ਨਾਲ ਗੱਲ ਨਹੀਂ ਕਰਦੇ ਸਗੋਂ ਦੋ-ਚਾਰ ਵਿਰੋਧੀ ਜਾਂ ਅਸ਼ਰਧਕ ਮਿਲ ਜਾਣ ਤਾਂ ਉਹਨਾਂ ਦੀ ਸੁਰ 'ਚ ਸੁਰ ਮਿਲਾਉਣੀ ਸ਼ੁਰੂ ਕਰ ਦਿੰਦੇ ਹਾਂ।

ਕੋਈ ਉਸਾਰੂ ਆਲੋਚਨਾ ਹੋਵੇ ਤਾਂ ਚੰਗੇ ਸਿੱਟੇ ਦੀ ਆਸ ਵੀ ਹੋ ਸਕਦੀ ਹੈ ਪਰ ਨਕਾਰੂ ਤੇ ਨੀਵੇਂ ਪੱਧਰ ਦੀ ਸ਼ਬਦਾਵਲੀ ਇਹ ਪ੍ਰਭਾਵ ਜ਼ਰੂਰ ਪ੍ਰਗਟ ਕਰਦੀ ਹੈ ਕਿ ਸਾਡਾ ਕੌਮੀਅਤ ਦਾ ਜਜ਼ਬਾ ਬਲਵਾਨ ਨਹੀਂ ਹੈ। ਕੇਵਲ ਸ਼੍ਰੋਮਣੀ ਕਮੇਟੀ, ਤਖ਼ਤ ਸਾਹਿਬਾਨ, ਸੰਪਰਦਾਵਾਂ, ਟਕਸਾਲਾਂ, ਕਾਰਜਸ਼ੀਲ ਜਥੇਬੰਦੀਆਂ ਜਾਂ ਕੁਝ ਕੁ ਸ਼ਖਸ਼ੀਅਤਾਂ ਉੱਪਰ ਬੇਲੋੜੀ ਆਲੋਚਨਾ ਕਰਕੇ ਆਪਣੇ ਆਪ ਨੂੰ ਵਿਦਵਤਾ ਦਾ ਮੁਜਸਮਾ ਸਾਬਤ ਕਰਨ ਦੀ ਕੋਸ਼ਿਸ਼ ਵਿਚ ਲੱਗੇ ਰਹਿਣਾ, ਘਾਤਕ ਕਿਸਮ ਦੀ ਸੋਚ ਹੈ।

ਕਈ ਵਾਰ ਅਸੀਂ ਜਾਤੀ ਰੰਜਸ਼ਾਂ ਵਿੱਚ ਜਮਾਤੀਘਾਣ ਕਰਨੋਂ ਵੀ ਨਹੀਂ ਝਿਜਕਦੇ। ਬਾਣੀ ਬਾਣਾ, ਪੰਜ ਕਕਾਰ, ਅੰਮ੍ਰਿਤ ਦੀ ਮਰਯਾਦਾ, ਅੰਮ੍ਰਿਤ ਵੇਲਾ, ਨਿੱਤਨੇਮ, ਨਾਮ ਸਿਮਰਨ, ਤਖ਼ਤ ਤੇ ਗੁਰਦੁਆਰਾ ਸਾਹਿਬ ਜੋ ਸਾਡੀ ਕੌਮੀ ਬੁਨਿਆਦ ਦੇ ਥੰਮ੍ਹ ਹਨ, ਉਹ ਅਸ਼ਰਧਕ ਤੇ ਅਗਿਆਨੀਆਂ ਨੇ ਚੁੰਝ ਚਰਚਾ ਦੀ ਭੇਟਾ ਚਾੜ੍ਹੇ ਹੋਏ ਹਨ। ਇਹ ਜੀਵਨ ਦਾ ਸੱਚ ਹੈ ਕਿ ਕੁਝ ਲੋਕਾਂ ਦੇ ਮਰਨ ਨਾਲ ਕੌਮਾਂ ਨਹੀਂ ਮਰਦੀਆਂ ਸਗੋਂ ਕੌਮੀਅਤ ਦੇ ਜਜ਼ਬੇ ਦੇ ਮਰ ਜਾਣ ਨਾਲ ਮਰਦੀਆਂ ਹਨ। ਸਾਡਾ ਇਤਿਹਾਸ, ਅਰਦਾਸ ਤੇ ਧਾਰਮਿਕ ਸਾਹਿਤ ਕੌਮੀ ਜਜ਼ਬਾ ਭਰਨ ਵਾਲਾ ਵੱਡਾ ਖ਼ਜ਼ਾਨਾ ਹੈ, ਜਿਸ ਉਪਰ ਹਰ ਕੌਮੀ ਵਾਰਸ ਨੂੰ ਮਾਣ ਹੋਣਾ ਚਾਹੀਦਾ ਹੈ।

ਹੁਣ ਜੇ ਕਰ ਗਿਆਨੀ ਦਿੱਤ ਸਿੰਘ ਜੀ ਦੇ ਪ੍ਰਚਾਰ ਢੰਗ 'ਚੋਂ ਉਹਨਾਂ ਦੀ ਕੌਮੀਅਤ ਦੇ ਜਜ਼ਬੇ ਦਾ ਅਧਿਐਨ ਕਰੀਏ ਤਾਂ ਉਹਨਾਂ ਦੀ 110ਵੀਂ ਸਾਲਾਨਾ ਯਾਦ ਮਨਾਉਂਦਿਆਂ ਸਾਨੂੰ ਚੰਗਾ ਤੇ ਸੰਤੁਸ਼ਟੀਜਨਕ ਅਹਿਸਾਸ ਜ਼ਰੂਰ ਹੋਵੇਗਾ।

ਗਿਆਨੀ ਜੀ ਦੀ ਜੀਵਨ ਲੀਲ੍ਹਾ 21 ਅਪ੍ਰੈਲ 1850 ਈ. ਤੋਂ ਸ਼ੁਰੂ ਜੋ ਕੇ 6 ਸਤੰਬਰ 1901 ਈ. ਨੂੰ ਪੰਜ ਦਹਾਕਿਆਂ ਦੇ ਸੰਖੇਪ ਕਾਲ 'ਚ ਸੰਪੂਰਨ ਹੋ ਗਈ, ਪਰ ਉਹਨਾਂ ਦਾ ਕਾਰਜ ਖੇਤਰ ਬਹੁਤ ਮਹਾਨ ਹੈ। ਹਥਲੇ ਲੇਖ ਦਾ ਮਕਸਦ ਵੀ ਇਹੋ ਹੈ ਕਿ ਗਿਆਨੀ ਦਿੱਤ ਸਿੰਘ ਉਸ ਸਮੇਂ ਸਿੱਖ ਕੌਮ ਦੇ ਮਨਾਂ ਵਿੱਚ ਕੌਮੀਅਤ ਦਾ ਜਜ਼ਬਾ ਪ੍ਰਚੰਡ ਕਰਨ ਲਈ ਕੀ-ਕੀ ਵਿਚਾਰ ਦ੍ਰਿੜ ਕਰਵਾਉਂਦੇ ਰਹੇ। ਸ਼ਾਇਦ ਉਹਨਾਂ ਦੇ ਵਿਚਾਰ ਸਾਡੇ ਕੁਝ ਭਟਕੇ ਹੋਏ ਵਰਗ ਨੂੰ ਸਵੈ-ਚਿੰਤਨ ਵੱਲ ਪ੍ਰੇਰ ਸਕਣ।

***ਕਿਸੇ ਕੌਮ ਨੂੰ ਸਥਿਰ ਤੇ ਸਦਾ ਲਈ ਸਥਾਪਤ ਰੱਖਣ ਵਾਲੇ ਤਿੰਨ ਵੱਡੇ ਅਧਾਰ ਹਨ, ਜਿਨ੍ਹਾਂ ਦਾ ਜ਼ਿਕਰ ਗਿਆਨੀ ਜੀ ਆਪਣੀ ਸੰਪਾਦਕੀ ਵਿੱਚ ਕਰਦੇ ਹਨ ਕਿ "ਇਸ ਜੀਵਨ ਦੇ ਵਾਸਤੇ ਕੇਵਲ ਤਿੰਨ ਪਦਾਰਥ ਹਨ, ਜਿਨ੍ਹਾਂ ਵਿੱਚੋਂ ਪਹਿਲਾ ਸਰੀਰਕ ਬਲ, ਦੂਜਾ ਧਨ ਅਤੇ ਤੀਜੀ ਵਿੱਦਯਾ ਹੈ, ਸੋ ਜਿਸ ਕੌਮ ਪਾਸ ਇਹ ਤਿੰਨੇ ਹਨ ਸੋਈ ਕੌਮ ਇਸ ਦੁਨੀਆਂ ਪਰ ਕੌਮ ਹੋ ਕੇ ਇੱਜ਼ਤ ਨਾਲ ਰਹਿ ਸਕਦੀ ਹੈ।'***

(ਖਾਲਸਾ ਅਖਬਾਰ ਲਾਹੌਰ, 23 ਅਕਤੂਬਰ, 1896)

ਇਸੇ ਤਰ੍ਹਾਂ ਕੌਮੀ ਵਾਰਸਾਂ ਦੀ ਸਿਧਾਂਤਕ ਸਪੱਸ਼ਟਤਾ ਹੋਣੀ ਕਿੰਨੀ ਜਰੂਰੀ ਹੈ। ਇਸ ਦੀ ਤਸਵੀਰ ਉਹਨਾਂ ਕਾਵਿ ਰੂਪ ਵਿੱਚ ਪੇਸ਼ ਕੀਤੀ ਹੈ:-

***ਦਸਮ ਗੁਰੂ ਕੇ ਪੰਥ ਖ਼ਾਲਸਾ ਇਤ ਉਤਮੋਂ ਭਟਕਾਵੇ॥***
***ਮੜ੍ਹੀ ਗੋਰ ਕੋ ਪੂਜੇ ਕੋਊ ਸਰਵਰ ਪੀਰ ਮਨਾਵੇ॥***

*ਗੁੱਗਾ ਭੈਰੋਂ ਦੇਵਲ ਦੇਵੀ ਜਾਇ ਸੀਤਲਾ ਪੂਜੇ॥*
*ਛੋਡ ਅਕਾਲ ਜਗਤ ਕਾ ਸਵਾਮੀ ਜਾਇ ਲਗੇ ਸਭ ਦੂਜੇ॥*
(ਨਕਲੀ ਸਿੱਖ ਪ੍ਰਬੋਧ)

ਜਦੋਂ ਇਕ ਅਕਾਲ ਦੀ ਪੂਜਾ ਜਾਂ ਬੰਦਗੀ ਤੋਂ ਬੇਮੁੱਖ ਹੋ ਕੇ ਸਿੱਖ ਸਮਾਜ ਹੋਰ ਥਾਈਂ ਭਟਕੇਗਾ ਤਾਂ ਸਪੱਸ਼ਟ ਹੈ ਕਿ ਜੋ ਮਨੁੱਖ ਕੌਮ ਦੀ ਬੁਨਿਆਦੀ ਵਿਚਾਰਧਾਰਾ ਅਤੇ ਗੁਰੂ ਉਪਦੇਸ਼ ਤੋਂ ਹੀ ਬੇਮੁੱਖ ਹੋ ਗਿਆ ਤਾਂ ਉਹਦੇ ਵਿੱਚ ਕੌਮੀਅਤ ਦਾ ਜਜ਼ਬਾ ਤੇ ਸਵੈਮਾਣ ਕਿਵੇਂ ਬਰਕਰਾਰ ਰਹੇਗਾ? ਅੱਗੇ ਗਿਆਨੀ ਜੀ ਸਿਧਾਂਤਕ ਦ੍ਰਿਸ਼ਟੀ ਤੋਂ ਕੌਮ ਦੀ ਤਿਲਕਣਬਾਜ਼ੀ ਉਪਰ ਨਿਹੋਰਾ ਮਾਰਦੇ ਹਨ:-

*"ਜੇ ਖਾਲਸਾ ਵੱਲ ਧਯਾਨ ਕਰੀਦਾ ਹੈ ਤਦ ਇਹ ਭੀ ਚੰਗੀ ਹਾਲਤ ਵਿੱਚ ਪਾਇਆ ਨਹੀਂ ਜਾਂਦਾ ਜਿਸਤੇ ਇਹ ਭੀ ਕੋਈ ਰਾਮਰਾਈਆ, ਕੋਈ ਬਾਬਾ ਗੁਰਦਿੱਤੇ ਦਾ ਸੇਵਕ, ਕੋਈ ਵਡਭਾਗ ਸਿੰਘੀਆ ਅਤੇ ਕੋਈ ਪੀਰ ਮੱਲੀਆ ਸਦਾ ਰਿਹਾ ਹੈ, ਜਿਸਤੇ ਉਨ੍ਹਾਂ ਨੂੰ ਬਾਰ੍ਹਵੀਂ, ਤੇਰ੍ਹਵੀਂ ਪਾਤਸ਼ਾਹੀ ਸਮਝ ਕੇ ਅਰਦਾਸਿਆਂ ਵਿੱਚ ਨਾਉਂ ਲੈਣਾ ਵੱਡਾ ਪੁੰਨ ਜਾਣਦਾ ਹੈ ਅਰ ਅੰਮ੍ਰਿਤ ਤੇ ਨੱਸਜਾ ਜਾਂਦਾ ਹੈ।"*

(ਖ਼ਾਲਸਾ ਅਖਬਾਰ ਲਾਹੌਰ, 23 ਜੂਨ,1899)

ਕਿਸੇ ਕੌਮ ਦਾ ਸੰਪੂਰਨ ਵਿਕਾਸ ਤਦ ਹੀ ਹੋ ਸਕਦਾ ਹੈ ਜੇ ਕਰ ਉਸ ਕੌਮ ਦੀਆਂ ਇਸਤਰੀਆਂ ਵੀ ਵਿੱਦਿਆਯਾਫ਼ਤਾ ਹੋਣ। ਇਸ ਤਰ੍ਹਾਂ ਉਹਨਾਂ ਦਾ ਗਿਆਨ ਵਿਸ਼ਾਲ ਹੋਵੇਗਾ ਤੇ ਖ਼ਾਨਦਾਨ ਚੰਗੀ ਤਰੱਕੀ ਕਰਨਗੇ। ਜੋ ਲੋਕ ਇਸਤਰੀ ਨੂੰ ਅਰਧ ਸਰੀਰੀ ਪ੍ਰਚਾਰਦੇ ਸਨ, ਉਹਨਾਂ ਪ੍ਰਤੀ ਗਿਆਨੀ ਜੀ ਨੇ ਬਹੁਤ ਸੁੰਦਰ ਉਦਾਹਰਨ ਦਿੱਤੀ ਹੈ:-

*"ਅਰਧ ਸਰੀਰੀ ਦਾ ਤਾਤਪਰਜ ਇਹ ਹੈ ਕਿ ਇਸਤ੍ਰੀ ਆਦਮੀ ਦਾ ਅੱਧਾ ਸਰੀਰ ਹੁੰਦੀ ਹੈ, ਫੇਰ ਜਦ ਅੱਧਾ ਸਿਰ ਦੁੱਖਦਾ ਹੈ ਤਾਂ ਆਦਮੀ ਕੇਹਾ ਕੁ ਦੁਖੀ ਹੈ, ਤਦ ਵਿਦਵਾਨ ਆਦਮੀ ਦੀ ਆਵਿਦਕ ਇਸਤ੍ਰੀ ਹੋਣੇ ਕਰਕੇ ਉਸਨੂੰ ਕਦੋਂ ਚੈਨ ਹੋਵੇਗੀ। ਇਸ ਲਈ ਇਸਤ੍ਰੀਆਂ ਨੂੰ ਸਿਖਯਾ ਦੇਣੀ ਉਨ੍ਹਾਂ ਦਾ ਲਾਭ ਨਹੀਂ ਹੈ, ਨਾ ਉਨ੍ਹਾਂ ਦਾ ਕੋਈ ਪਰਉਪਕਾਰ ਹੈ ਸਗੋਂ ਇਹ ਅਪਨੇ ਆਪਦਾ ਠੀਕ ਕਰਨਾ ਹੈ ਅਤੇ ਆਪਣੇ ਹੀ ਸਰੀਰ ਦੇ ਰੋਗ ਦਾ ਉਪਾਉ ਹੈ।"*

(ਖ਼ਾਲਸਾ ਅਖਬਾਰ ਲਾਹੌਰ,6 ਨਵੰਬਰ,1886)

ਕਿਸੇ ਕੌਮ ਦੇ ਜੀਵਨ ਸੰਸਕਾਰ ਉਸ ਨੂੰ ਹੋਰਨਾਂ ਕੌਮਾਂ ਤੋਂ ਨਿਆਰਾ ਕਰਦੇ ਹਨ। ਇਸ ਤਰ੍ਹਾਂ ਪੰਥ ਜਾਂ ਨਿਆਰੇ ਪੰਥ ਦੀਆਂ ਆਪਣੀਆਂ ਮਰਯਾਦਾਵਾਂ ਹਨ। ਗੁਰਮਤਿ ਨੇ ਵਰਤਾਂ ਜਾਂ ਸਰਾਧਾਂ ਨੂੰ ਕੋਈ ਮਾਨਤਾ ਨਹੀਂ ਦਿੱਤੀ। ਗਿਆਨੀ ਜੀ ਵਿਅੰਗਾਤਮਿਕ ਢੰਗ ਨਾਲ ਆਪਣੀ ਕੌਮ ਨੂੰ ਸਰਾਧਾਂ ਪ੍ਰਤੀ ਸਮਝਾਉਂਦੇ ਹਨ:-

*"ਵਡੇ ਅਚੰਭੇ ਦੀ ਬਾਤ ਹੈ ਜੋ ਸਾਡੇ ਖਾਲਸਾ ਭਾਈ ਭੀ ਅੱਜ ਕੱਲ ਇਸੇ ਮੂਰਖਤਾਈ ਦੇ ਘੁੰਮਨਘੇਰ ਵਿੱਚ ਗੋਤੇ ਖਾ ਰਹੇ ਹਨ... ਇਸ ਵਾਸਤੇ ਅੱਛਾ ਹੋਵੇ ਜੋ ਪਹਲੇ ਇਹ ਦਰਯਾਫ਼ਤ ਕਰ ਲੈਨ ਕਿ ਸਾਡੇ ਪਿਤ੍ਰ ਕਿਸ ਜੂਨ ਵਿੱਚ ਹਨ, ਫਿਰ ਜੇ ਤੋਤੇ ਹੋਨ ਤਾਂ ਬਦਾਮ ਅਰ ਚੂਰੀ ਖਲਾ ਦੇਨ, ਜੇ ਬਿੱਲੀ ਹੋਨ ਤਾਂ ਛਿਛੜੇ ਪਾ ਦੇਣ, ਜੇ ਬੈਲ ਹੋਨ ਤਾਂ ਤੂੜੀ ਦਾ ਭੋਜਨ ਦੇਨ ਅਤੇ ਜੇ ਅਜ ਕਲ ਨਿਰਾ ਕੜਾਹ ਪੂਰੀ ਅਰ ਦਾਲ ਪ੍ਰਸ਼ਾਦਾ ਹੀ ਦਿੰਦੇ ਹਨ ਸੋ ਪਤਾ ਨਹੀਂ; ਜੇ ਪਿਤ੍ਰ ਘੁੱਗੀ ਹੋਇਆ ਤਾਂ ਕਿਕੁਰ ਖਾਏਗਾ।"*

(ਖ਼ਾਲਸਾ ਅਖਬਾਰ ਲਾਹੌਰ, 29 ਸਤੰਬਰ,1899)

ਇਹ ਵੀ ਸੱਚ ਹੈ ਕਿ ਉਸ ਸਮੇਂ ਵੀ ਕੰਨਾ ਵਿੱਚ ਮੰਤਰ ਦੇਣ ਵਾਲੀਆਂ ਜਥੇਬੰਦੀਆਂ ਪੈਦਾ ਹੋ ਗਈਆਂ ਸਨ। ਗਿਆਨੀ ਜੀ ਇਨ੍ਹਾਂ ਨੂੰ ਬਨਾਰਸ ਦੇ ਠੱਗ, ਪੰਥ ਦੋਖੀ ਆਦਿ ਪ੍ਰਚਾਰ ਕੇ ਕੌਮ ਨੂੰ ਸੁਚੇਤ ਕਰਦੇ ਸਨ ਕਿਉਂਕਿ ਸਿੱਖ ਕੌਮ ਦਾ ਮੁੱਖ ਸਿਧਾਂਤ ਇਕ ਅਕਾਲ ਦੀ ਪੂਜਾ ਹੈ ਤੇ ਨਾਮ ਦਾਨ ਦੇਣ ਵਾਲਾ ਵੱਡਾ ਵਰਗ ਸਿੱਖ ਕੌਮ ਨੂੰ ਇੱਕ ਅਕਾਲ ਜਾਂ ਗੁਰਬਾਣੀ ਤੋਂ ਤੋੜ ਕੇ ਕੇਵਲ ਆਪੋ-ਆਪਣੀ ਸਰੀਰਕ ਜਾਂ ਦੇਹ ਪੂਜਾ ਵੱਲ ਜੋੜਦਾ ਹੈ।

ਗਿਆਨੀ ਦਿੱਤ ਸਿੰਘ ਜੀ ਨੇ ਇਹ ਨਕਸ਼ਾ ਕਾਵਿ ਰੂਪ 'ਚ ਚਿਤਰਿਆ ਹੈ:-

*ਕੰਨ ਵਿਚ ਜੋ ਮੰਤ੍ਰ ਦੈ ਹੈਂ।*
*ਪੁਨ ਆਗੀ ਹੋ ਕੇ ਜੋ ਲੈ ਹੈਂ॥*
*ਪਹਿਲਾ ਠੱਗ ਬਨਾਰਸ ਭਾਗ।*
*ਦੂਜਾ ਧੋਖੇ ਵਿੱਚ ਵਿਚਾਰਾ॥*
*ਓਹ ਜਾਣੈ ਮੈਂ ਬੁੱਧੂ ਕੀਤਾ।*
*ਦੂਜਾ ਸਮਝੇ ਗੁਰ ਧਾਰ ਲੀਤਾ॥*
*ਮੰਤਰ ਦਾਤਾ ਲੋਭ ਗ੍ਰਸਿਆ।*
*ਦੂਜਾ ਮੂਰਖ ਪੰਛੀ ਫਸਿਆ॥*

(ਖ਼ਾਲਸਾ ਅਖਬਾਰ ਲਾਹੌਰ, 11 ਸਤੰਬਰ,1893)

ਇਸ ਦਾ ਕਾਰਨ ਗਿਆਨੀ ਜੀ ਅਗਿਆਨਤਾ ਨੂੰ ਮੰਨਦੇ ਹਨ। 'ਗੁਰਮਤਿ ਆਰਤੀ ਪ੍ਰਬੋਧ' ਪੁਸਤਕ ਵਿੱਚ ਉਨ੍ਹਾਂ ਲਿਖਿਆ, "ਇਸ ਅਗਯਾਨ ਨਚਾਇਆ, ਇਹ ਸਾਰਾ ਸੰਸਾਰ 'ਤੇ ਗਿਆਨ ਵਿਹੂਣਾ ਸਮਾਜ ਥਾਂ ਥਾਂ ਭਟਕਦਾ ਹੈ। ਉਨ੍ਹਾਂ ਨੇ ਸਮੁੱਚੇ ਦੇਸ਼ ਦੀ ਭਟਕਣਾ ਦੀ ਤਸਵੀਰ ਇਉਂ ਪੇਸ਼ ਕੀਤੀ ਹੈ:-

*"ਦੇਖੋ ਮੂਰਖ ਦੇਸ ਅਸਾਡਾ, ਕਿਕੁਰ ਡੁਬਦਾ ਜਾਦਾ।*
*ਸੱਪਾ ਕੁਤਿਆਂ ਬਿੱਲਿਆਂ ਕਾਵਾਂ, ਅਪਨੇ ਪੀਰ ਬਨਾਂਦਾ॥*
(ਗੁੱਗਾ ਗਪੌੜਾ)

ਇਸ ਸਾਰੇ ਅੰਧ ਵਰਤਾਰੇ ਵਿਚੋਂ ਸਿੱਖ ਕੌਮ ਕਿਵੇਂ ਬਚ ਸਕਦੀ ਹੈ। ਇਸ ਦਾ ਹੱਲ ਗਿਆਨੀ ਜੀ ਬਹੁਤ ਦਲੀਲ ਪੂਰਵਕ ਢੰਗ ਨਾਲ ਕੱਢਦੇ ਹਨ। ਇਥੇ ਨਿਰਮਲ ਪੰਥ ਦੇ ਸਿਧਾਂਤਾਂ 'ਤੇ ਪਹਿਰਾ ਵੀ ਹੈ ਤੇ ਕੌਮੀਅਤ ਦੇ ਜਜ਼ਬੇ ਵਾਲਾ ਦ੍ਰਿੜ ਵਿਸ਼ਵਾਸ ਵੀ ਹੈ।

1. *ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ।*
2. *ਪੀਰਾਂ ਮੀਰਾਂ ਅੱਗੇ ਮੁੜ ਕੇ, ਕਦੇ ਨਾ ਸੀਸ ਝੁਕਾਵੋ।*
3. *ਵਾਹਿਗੁਰੂ ਦੀ ਫ਼ਤੇ ਬੁਲਾ ਕੇ, 'ਮੜ੍ਹੀ ਮਸਾਣ ਉਠਾਓ।*
4. *ਗੁਰੂ ਗ੍ਰੰਥ ਦਾ ਪਾਠ ਕਰੋ ਨਿਤ, ਬਾਣੀ ਮੈਂ ਮਨ ਲਾਓ।*

(ਸੁਲਤਾਨ ਪੁਆੜਾ)

ਇਸੇ ਤਰ੍ਹਾਂ ਸਿੱਖ ਮਾਨਸਿਕਤਾ ਜੇ ਕਰ ਸਾਧਾਰਨ ਕਿਸਮ ਦੇ ਕਿੱਸੇ ਕਹਾਣੀਆਂ ਤੱਕ ਸੀਮਤ ਹੋ ਜਾਵੇਗੀ ਤਾਂ ਬੌਧਿਕ ਵਿਕਾਸ ਨਹੀਂ ਹੋਵੇਗਾ। ਗੁਰਬਾਣੀ ਅਧਿਆਤਮਿਕ ਸ਼ਕਤੀ ਤੇ ਸੁਚੱਜੀ ਜੀਵਨ-ਜਾਚ ਦਾ ਮਹਾਨ ਖਜ਼ਾਨਾ ਹੈ। ਇਸ ਦੇ ਨਾਲ ਨਾਲ ਆਪਣੇ ਗੁਰੂ-ਸਾਹਿਬਾਨ ਦੇ ਇਤਿਹਾਸਕ ਸਥਾਨਾਂ ਤੇ ਤਖਤਾਂ ਦੀ ਯਾਤਰਾ ਕੌਮੀ ਵਾਰਸਾਂ ਦੇ ਮਨਾਂ ਵਿੱਚ ਸਵੈਮਾਣ ਤੇ ਫ਼ਖਰ ਪੈਦਾ ਕਰਦੀ ਹੈ। ਇਸੀ ਭਾਵਨਾ ਨੂੰ ਪ੍ਰਚੰਡ ਕਰਦਿਆਂ ਗਿਆਨੀ ਜੀ ਆਪਣੀ ਕੌਮ ਨੂੰ ਪ੍ਰੇਰਦੇ ਹਨ:-

*ਗੁਰਬਾਣੀ ਤੋਂ ਬੇਮੁੱਖ ਹੁੰਦੇ ਸੱਸੀ ਪੁੰਨੂੰ ਗਾਵਣ।*
*ਤਖ਼ਤਾਂ ਦੀ ਉਹ ਛਡ ਯਾਤ੍ਰਾ ਗੰਗਾ ਵੱਲ ਉਠ ਧਾਵਣ।*
(ਭਾਈ ਬੋਤਾ ਸਿੰਘ ਦੀ ਸ਼ਹੀਦੀ)

ਕੌਮੀ ਵਾਰਸਾਂ ਦੀ ਵਿਗਿਆਨਕ ਦ੍ਰਿਸ਼ਟੀ ਉਸ ਨੂੰ ਵਿਸ਼ਵ ਵਿੱਚ ਵੱਡਾ ਸਨਮਾਨ ਦਿਵਾਉਂਦੀ ਹੈ। ਸੂਰਜ ਗ੍ਰਹਿਣ ਲੱਗੇ ਤੋਂ ਭਾਰਤ ਦੇ ਲੱਖਾਂ ਲੋਕ ਜੇ ਨਦੀਆਂ 'ਚ ਅੱਜ ਵੀ ਡਰਦੇ ਹੋਏ ਡੁਬਕੀਆਂ ਲਾਉਂਦੇ ਚੈਨਲਾਂ 'ਤੇ ਵਿਖਾਏ ਜਾਂਦੇ ਹਨ ਤਾਂ ਇਹ ਕੋਈ 21ਵੀਂ ਸਦੀ ਦੇ ਭਾਰਤ ਦੀ ਚੰਗੀ ਤਸਵੀਰ ਨਹੀਂ ਹੈ।

ਇਧਰ ਗੁਰਮਤਿ ਵਿੱਚ ਫੋਕਟ ਕਰਮ-ਕਾਂਡਾਂ ਤੇ ਅੰਧ ਵਿਸ਼ਵਾਸ਼ਾਂ ਨੂੰ ਕੋਈ ਥਾਂ ਹੀ ਨਹੀਂ ਹੈ। ਇਹ ਵੱਖਰੀ ਗੱਲ ਹੈ ਕਿ ਕੁਝ ਕੁ ਅਗਿਆਨੀ, ਕਬਰਾਂ, ਮੜ੍ਹੀਆਂ ਉਤੇ ਦੁੱਧ, ਖੀਰ, ਸ਼ਰਾਬ ਆਦਿ ਦਾ ਚੜ੍ਹਾਵਾ ਚਾੜ੍ਹ ਕੇ ਨੱਕ ਰਗੜਦੇ ਹਨ। ਗਿਆਨੀ ਜੀ ਇਥੇ ਜੀਵ ਜੰਤੂਆਂ ਦੀਆਂ ਉਦਾਹਰਨਾਂ ਦੇ ਕੇ ਸਮਝਾਉਂਦੇ ਹਨ ਕਿ ਕੀ ਇਹ ਜੀਵ ਜੰਤੂ ਭੀ ਮੰਨਤਾਂ ਮਨਾਉਤਾਂ ਮੰਨਦੇ ਹਨ, ਇਹ ਵੀ ਬਾਲ-ਬੱਚੇਦਾਰ ਹਨ:-

*1.ਕਹੁ ਸੂਰੀ ਜੋ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ?*
*2.ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ।*
*3. ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।*
*4.ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ?*
(ਸੁਲਤਾਨ ਪੁਆੜਾ)

ਇਸੇ ਤਰ੍ਹਾਂ ਜਾਤ-ਪਾਤ ਦੇ ਭੇਦ ਭਾਵ ਕਿਸੇ ਕੌਮ ਨੂੰ ਅਤਿ ਨਿਤਾਣੀ ਕਰ ਦਿੰਦੇ ਹਨ।ਕੌਮੀ ਵਾਰਸਾਂ ਦਾ ਨਸ਼ਿਆਂ ਤੇ ਐਸ਼ਪ੍ਰਸਤੀ 'ਚ ਗ੍ਰਸਤ ਹੋ ਜਾਣਾ ਅਤੇ ਬੁਰੇ ਕਰਮਾਂ ਨੂੰ ਮਾਣ ਵਡਿਆਈ ਸਮਝਣਾ ਅਤਿ ਖ਼ਤਰਨਾਕ ਹੁੰਦਾ ਹੈ। ਗਿਆਨੀ ਜੀ ਧਾਰਮਿਕ ਤੇ ਸਮਾਜਿਕ ਬੁਰਾਈਆਂ ਦੇ ਵਰਤਾਰੇ ਸੰਬੰਧੀ ਲਿਖਦੇ ਹਨ:-

*"ਸ਼ੋਕ ਦੀ ਬਾਤ ਹੈ ਬਹੁਤ ਸਾਰੇ ਸਾਡੇ ਭਾਈ ਬੁਰੇ ਕੰਮਾਂ ਵਿੱਚ ਵੱਧ ਕੇ ਹਿੱਸਾ ਲੈਂਦੇ ਹਨ ਅਤੇ ਸ਼ਰਾਬ ਪੀਣੀ, ਕੰਜਰ ਕਲਾਲਾਂ ਨੂੰ ਧਨ ਲੁਟਾਉਨਾ, ਭਾਈਆਂ ਨੂੰ ਵੱਢ ਕੇ ਆਪ ਫ਼ਾਂਸੀ ਚੜ੍ਹਨਾ ਇਸ ਦਾ ਇਕ ਆਮ ਵਰਤੀਰਾ ਹੈ। ਮੇਲਯਾਂ ਪਰ ਬਕਵਾਸ ਕਰਨੇ, ਪੁਲਸ ਤੇ ਹੱਥ ਕੜੀਆਂ ਲਗਾ ਕੇ ਕਾਂਜੀ ਹੌਦ ਭਰਨੇ ਅਰ ਦਾੜ੍ਹੇ ਮੁਨਾਉਨੇ, ਇਸ ਕੌਮ ਦੇ ਪੁੱਤ੍ਰਾਂ ਦਾ ਇਕ ਬਲਾਸ ਹੈ।"*

(ਖ਼ਾਲਸਾ ਅਖਬਾਰ ਲਾਹੌਰ, 7 ਜੂਨ,1901)

ਇਸੇ ਤਰ੍ਹਾਂ ਕੌਮੀਅਤ ਦੀ ਭਾਵਨਾ ਨੂੰ ਪ੍ਰਪੱਕ ਕਰਦਿਆਂ ਆਪਣੀ ਇਕ ਰਚਨਾ ਵਿੱਚ ਗਿਆਨੀ ਜੀ ਖਾਲਸਾ ਧਰਮ ਤੇ ਹਿੰਦੂ ਧਰਮ ਦੇ ਅਸੂਲਾਂ ਦਾ ਖੁਲਾਸਾ ਕਰਦੇ ਹਨ। ਇਸ ਵਿਸ਼ੇ ਉੱਪਰ ਭਾਈ ਕਾਨ੍ਹ ਸਿੰਘ ਨਾਭਾ ਦੀ ਪੁਸਤਕ "ਹਮ ਹਿੰਦੂ ਨਹੀਂ" 1898 ਈ. ਵਿਚ ਪਹਿਲੀ ਵਾਰ ਛਪੀ ਸੀ ਪਰ ਗਿਆਨੀ ਦਿੱਤ ਸਿੰਘ ਦੀ 1895 ਈ. ਦੀ ਪ੍ਰਕਾਸ਼ਤ ਪੁਸਤਕ ਵਿੱਚ ਇਹ ਪ੍ਰਕਰਣ ਵਿਸ਼ੇਸ਼ ਧਿਆਨ ਮੰਗਦਾ ਹੈ:-

*"ਖਾਲਸਾ ਧਰਮ ਵਿੱਚ ਹਿੰਦੂ ਧਰਮ ਦਾ ਕੋਈ ਅਸੂਲ ਨਹੀਂ ਵਰਤਿਆ ਜਾਂਦਾ-ਜਿਸਤੇ ਹਿੰਦੂ ਪਰਮੇਸ਼ਰ ਨੂੰ ਜਨਮ ਮੰਨਦੇ ਹਨ ਅਤੇ ਖ਼ਾਲਸਾ ਧਰਮ ਅਜਨਮ ਦੱਸਦਾ ਹੈ,* - ਇਸੀ ਪ੍ਰਕਾਰ ਹਿੰਦੂ ਧਰਮ ਪ੍ਰਮੇਸਰ ਦੇ ਚੌਬੀ ਅਵਤਾਰ ਦੱਸਦਾ ਹੈ ਅਤੇ ਖਾਲਸਾ ਧਰਮ ਉਸਨੂੰ ਅਦੁਤੀਯ ਅਤੇ ਨਿਰ ਵਿਕਾਰ ਆਖਦਾ ਹੈ, ਫੇਰ ਹਿੰਦੂ ਧਰਮ ਮੂਰਤਿ ਪੂਜਨ ਦੱਸਦਾ ਹੈ ਅਤੇ ਖ਼ਾਲਸਾ ਧਰਮ ਉਸਦਾ ਖੰਡਨ ਕਰਦਾ ਹੈ-

*ਹਿੰਦੂ ਧਰਮ ਵਿੱਚ ਜੰਞੂ ਦੀ ਧਾਰਨਾ ਹੈ ਅਤੇ ਖਾਲਸਾ*

*ਵਿੱਚ ਉਤਾਰਨਾ ਹੈ,- ਹਿੰਦੂ ਧਰਮ ਵਿੱਚ ਲੜਕੇ ਦਾ ਮੁੰਡਨ ਅਤੇ ਮਰੇ ਪਰ ਭੱਦਨ ਹੈ ਅਰ ਖ਼ਾਲਸਾ ਵਿੱਚ ਇਸਦਾ ਨਾਉਂ ਭੀ ਨਹੀਂ ਹੈ,- ਫੇਰ ਹਿੰਦੂਆਂ ਦਾ ਧਰਮ ਪੁਸਤਕ ਵੇਦ ਹੈ, ਅਤੇ ਖ਼ਾਲਸਾ ਦਾ ਗੁਰੂ ਗ੍ਰੰਥ ਸਾਹਿਬ ਹੈ, ਫੇਰ ਇਹ ਕਿਸ ਤਰ੍ਹਾਂ ਮਿਲ ਸਕਦੇ ਹਨ।"*

(ਡਰਪੋਕ ਸਿੰਘ ਦਲੇਰ ਸਿੰਘ)

ਕੌਮਾਂ ਦਾ ਆਪਸੀ ਇਤਫਾਕ ਉਹਨਾਂ ਨੂੰ ਕਿਸ ਤਰੱਕੀ ਤੱਕ ਲੈ ਜਾਂਦਾ ਹੈ ਤੇ ਆਪਸੀ ਖਿੱਚੋਤਾਣ ਕਿੰਨਾ ਨੀਵਾਂ ਗਿਰਾ ਦਿੰਦੀ ਹੈ। ਅਜੋਕੇ ਸਮੇਂ 'ਚ ਇਸ ਪ੍ਰਤੀ ਹਰ ਸਿੱਖ ਨੂੰ ਚਿੰਤਨ ਕਰਨਾ ਜਰੂਰੀ ਹੈ। ਸਾਡੀ ਬਹੁਤੀ ਕੌਮੀ ਸ਼ਕਤੀ ਆਪਸੀ ਖਿੱਚੋਤਾਣ ਵਿੱਚ ਵਿਅਰਥ ਜਾ ਰਹੀ ਹੈ। ਅਸੀਂ ਰੋਜ਼ਾਨਾ ਅਰਦਾਸ ਵਿੱਚ ਦੇਖਕੇ ਅਣਡਿੱਠ ਕਰਨ ਵਾਲਿਆਂ ਦਾ ਧਿਆਨ ਧਰਕੇ ਵਾਹਿਗੁਰੂ ਜ਼ਰੂਰ ਉਚਾਰਦੇ ਹਾਂ ਪਰ ਆਪ ਅਸੀਂ ਨਿੱਕੇ-ਨਿੱਕੇ ਖੰਭ ਲੱਭ ਕੇ ਉਡਾਰ ਬਨਾਉਣ ਲੱਗੇ ਆਪਣੇ ਗੁਰੂ ਸਾਹਿਬਾਨ, ਇਤਿਹਾਸ ਤੇ ਕੌਮੀ ਮਰਯਾਦਾ ਦੇ ਸਤਿਕਾਰ ਦਾ ਵੀ ਖ਼ਿਆਲ ਭੁਲਾ ਦਿੰਦੇ ਹਾਂ।

ਬੀਤੇ ਸਾਲਾਂ 'ਚ ਨਿੱਜੀ ਰੰਜਸ਼ਾਂ ਤੇ ਵਿਅਕਤੀਗਤ ਵੀਚਾਰਾਂ ਨੇ ਕੌਮ ਦੀ ਹਰ ਮਾਣ ਮਰਯਾਦਾ ਉੱਪਰ ਬੇਲੋੜਾ ਪ੍ਰਸ਼ਨ ਚਿੰਨ੍ਹ ਲਾਇਆ ਹੈ ਅਤੇ ਏਨੇ ਬੇਅਰਥੇ ਤੇ ਬੇਹੂਦਾ ਕਿਸਮ ਦੇ ਸਵਾਲੀਆ ਚਿੰਨ੍ਹ ਕਿਸੇ ਕੌਮ ਵਿੱਚ ਕੌਮੀਅਤ ਦੇ ਜਜ਼ਬੇ ਨੂੰ ਕਦੇ ਪ੍ਰਪੱਕ ਹੋਣ ਦੇਣਗੇ? ਸਾਡੀਆਂ ਜਾਤੀ ਵਿਚਾਰਾਂ ਨੇ ਜਮਾਤੀ ਸ਼ਕਤੀ ਨੂੰ ਖੇਰੂੰ-ਖੇਰੂੰ ਕਰ ਦਿੱਤਾ ਹੈ, ਜਿਸ ਕਰਕੇ ਅਸੀਂ ਧਰਮ ਪ੍ਰਚਾਰ ਘੱਟ ਤੇ ਆਪਸੀ ਤਕਰਾਰ ਵੱਧ ਕਰਦੇ ਹਾਂ। ਇਸ ਦਾ ਲਾਭ ਪੰਥ ਵਿਰੋਧੀ ਸ਼ਕਤੀਆਂ ਨੂੰ ਪੂਰਾ-ਪੂਰਾ ਹੋ ਰਿਹਾ ਹੈ। ਇਸ ਸੰਬੰਧੀ ਗਿਆਨੀ ਜੀ ਦੀ ਦ੍ਰਿਸ਼ਟੀ ਤੋਂ ਅਧਿਐਨ ਕਰਨ ਦੀ ਲੋੜ ਹੈ:-

*"ਘਾਸ ਦਾ ਇਕ-ਇਕ ਤੀਲਾ ਕੁਛ ਭੀ ਸਮਰੱਥਾ ਨਹੀਂ ਰੱਖਦਾ ਪਰੰਤੂ ਜਦ ਉਸਦੇ ਤਿਨਕਯਾਂ ਨੂੰ ਪਕੜਕੇ ਰੱਸਾ ਵੱਟ ਲਈਏ ਤਦ ਉਸ ਵਿੱਚ ਅਜੇਹੀ ਸਮਰੱਥਾ ਹੋ ਜਾਂਦੀ ਹੈ ਜੋ ਮੱਤੇ ਹੋਏ ਹਾਥੀ ਨੂੰ ਬੰਨ੍ਹ ਕੇ ਬਠਾਲ ਸਕਦਾ ਹੈ। ਇਸੀ ਪ੍ਰਕਾਰ ਕੌਮ ਦਾ ਇਕ-ਇਕ ਆਦਮੀ ਕੁਝ ਭੀ ਕਾਰਜ ਨਹੀਂ ਕਰ ਸਕਦਾ ਪਰੰਤੂ ਓਹੀ ਜਦ ਮਿਲਕੇ ਇਕ ਹੋ ਜਾਂਦਾ ਹੈ ਤਦ ਵੱਡੀਆਂ-ਵੱਡੀਆਂ ਮੁਸ਼ਕਲ ਕਾਰਵਾਈਆਂ ਨੂੰ ਭੀ ਅਸਾਨ ਕਰਨੇ ਦੀ ਸਮਰੱਥਾ ਵਾਲਾ ਹੋ ਜਾਂਦਾ ਹੈ।"*

(ਖ਼ਾਲਸਾ ਅਖਬਾਰ ਲਾਹੌਰ, 3 ਅਪ੍ਰੈਲ,1896)

ਕੌਮੀਅਤ ਦਾ ਜਜ਼ਬਾ ਨਾ ਹੋਣ ਕਾਰਨ ਕਈ ਵਾਰ ਸਾਡਾ ਕੁਝ ਤਬਕਾ ਅਮ੍ਰਿਤ ਸੰਚਾਰ ਤੇ ਪ੍ਰਚਾਰ ਉੱਪਰ ਵੀ ਕਿੰਤੂ ਕਰਨ ਤੋਂ ਬਾਜ ਨਹੀਂ ਆਉਂਦਾ। ਇਸ ਦੌੜ ਵਿਚ ਕੁਝ ਤਰਕਵਾਦੀਏ ਸਿੱਖ ਤੇ ਕੁਝ ਪੰਥ 'ਚੋਂ ਛੇਕੇ ਹੋਏ ਜ਼ਿਆਦਾ ਹੀ ਕਾਰਜਸ਼ੀਲ ਹਨ। ਇਹਨਾਂ 'ਚੋਂ ਕਈ ਤਾਂ ਆਪਣੀ ਤੁਲਨਾ ਵੀ ਗਿਆਨੀ ਦਿੱਤ ਸਿੰਘ ਜੀ ਨਾਲ ਕਰਦੇ ਹਨ, ਪਰ ਜੋ ਸਿੱਖ ਕੌਮ ਦੇ ਅਟੱਲ ਰਹਿਣ ਦੀ ਦਲੀਲ ਗਿਆਨੀ ਜੀ ਨੇ ਦਿੱਤੀ ਹੈ, ਇਹ ਸਦੀਵੀ ਸੱਚ ਹੈ ਜੋ ਸਾਡਾ ਸਭਨਾਂ ਦਾ ਧਿਆਨ ਮੰਗਦੀ ਹੈ:-

*"ਖਾਲਸਾ ਕੌਮ ਦੀ ਜ਼ਿੰਦਗੀ ਭੀ ਇਸ ਭਾਰਤ ਭੂਮੀ ਪਰ ਏਹੋ ਬਾਹਰਲੇ ਪੰਜ ਕੱਕੇ ਦੇਖਦੇ ਹਾਂ ਅਰ ਅੰਦਰੂਨੀ ਜ਼ਿੰਦਗੀ ਗੁਰੂਆਂ ਦੇ ਉਪਦੇਸ਼ ਜਾਣਦੇ ਹਾਂ। ਅਰ ਆਸ਼ਾ ਰੱਖਦੇ ਹਾਂ ਕਿ ਜਿਤਨਾ ਚਿਰ ਇਸ ਕੌਮ ਵਿਚ ਅੰਮ੍ਰਿਤ ਦਾ ਪ੍ਰਚਾਰ ਰਿਹਾ ਅਰ ਇਸਦੇ ਪ੍ਰਤਿਸ਼ਟਤ ਪੁਰਖਾਂ ਨੇ ਕੇਸਾਂ ਦਾ ਕਦਰ ਕੀਤਾ ਤਦ ਤਕ ਇਹ ਕੌਮ ਸੰਸਾਰ ਪਰ ਅਟੱਲ ਰਹੇਗੀ ਅਰ ਦਿਨੋ ਦਿਨ ਉਨਤੀ ਕਰੇਗੀ ਪਰੰਤੂ ਜਦ ਇਨ੍ਹਾਂ ਦੇ ਬਾਹਰਲੇ ਨਸ਼ਾਨ ਮਿਟ ਗਏ ਤਦ ਓਹੋ ਜਾਤੀ ਅਤੇ ਸਨਾਤੀ ਹੋ ਕੇ ਕਮੀਨ ਬਣ ਜਾਨਗੇ। ਇਸ ਵਾਸਤੇ ਐ ਖਾਲਸਾ ਕੌਮ ਨੂੰ ਅਟੱਲ ਰੱਖਨ ਦੇ ਹਾਮੀਓ, ਆਪ ਪ੍ਰਚਾਰ ਕਰੋ ਅੰਮ੍ਰਿਤ ਦਾ ਅਤੇ ਧਾਰਨ ਕਰੋ ਕੇਸਾਂ ਦਾ।"*

(ਖ਼ਾਲਸਾ ਅਖਬਾਰ ਲਾਹੌਰ, 6 ਮਈ, 1898)

ਇਸੇ ਤਰ੍ਹਾਂ ਗਿਆਨੀ ਜੀ ਕੌਮੀ ਵਾਰਸਾਂ ਨੂੰ ਪ੍ਰੇਰਦੇ ਹੋਏ ਇਸ ਗੱਲ ਉੱਪਰ ਜ਼ੋਰ ਦਿੰਦੇ ਸਨ ਕਿ ਸੰਸਾਰ ਵਿਚ ਜੇ ਕਰ ਉੱਚ ਵਿਦਿਆ ਪ੍ਰਾਪਤ ਲੋਕ ਹੋਣਗੇ ਤਾਂ ਖ਼ਾਲਸਾ ਪੰਥ ਦੀ ਹੋਂਦ ਨੂੰ ਕੋਈ ਖ਼ਤਰਾ ਨਹੀਂ ਹੋਵੇਗਾ। ਅਗਰ ਇਹ ਲੋਕ ਆਪਣੀ ਧਰਤੀ 'ਤੇ ਹੁਕਮਰਾਨ ਹੋਣਗੇ ਤਾਂ ਨੇਕੀ ਅਤੇ ਧਰਮ ਦਾ ਬੋਲਬਾਲਾ ਹੋਵੇਗਾ। ਇਹ ਉਨ੍ਹਾਂ ਦਾ ਕੌਮੀਅਤ ਦਾ ਜਜ਼ਬਾ ਤੇ ਦੂਰਅੰਦੇਸ਼ੀ ਸੀ ਕਿ ਉਨ੍ਹਾਂ ਨੇ ਭਵਿੱਖ ਨੂੰ ਸੰਵਾਰਨ ਤੇ ਸੁਚੇਤ ਵਰਗ ਦੇ ਪੈਦਾ ਹੋਣ ਦੀ ਕਾਮਨਾ ਕੀਤੀ। ਇਹ ਸਮੁੱਚੀ ਵਿਚਾਰ ਤੇ ਨਿਮਨਲਿਖਤ ਬੋਲ ਸਿੱਖਾਂ ਵਿੱਚ ਕੌਮੀਅਤ ਦਾ ਜਜ਼ਬਾ ਭਰਨ ਲਈ ਅੱਜ ਵੀ ਉਨੇ ਹੀ ਕਾਰਗਰ ਹਨ:-

*1. ਅਪਨੇ ਪੁੱਤ੍ਰ ਪੋਤਿਆਂ ਤਾਈਂ ਧਰਮ ਕਰਮ ਮਹਿ ਲਾਓ।*

*2.ਊਚ ਵਿੱਦਯਾ ਦੇ ਕਰ ਤਿਨਕੋ ਅਹੁਦੇ ਊਚ ਦਵਾਓ।*

*3. ਕਰਨ ਹਕੂਮਤ ਨਾਲ ਅਦਲ ਦੇ ਅਰ ਯਸ ਜਗ ਮਹਿ ਪਾਉਨ।*

*4. ਖ਼ਾਨ ਦਾਨ ਦੀ ਇੱਜ਼ਤ ਤਾਈਂ ਦਸ ਗੁਨ ਚਾਇ ਵਧਾਉਨ।*

(ਮੀਰਾਂਕੋਟੀਏ ਮਤਾਬ ਸਿੰਘ ਦੀ ਬਹਾਦਰੀ)

*9815985559*

# ਨਿਮਰਤਾ ਦੇ ਪੁੰਜ. ਭਾਈ ਦਿੱਤ ਸਿੰਘ ਜੀ

ਡਾ. ਕਰਨੈਲ ਸਿੰਘ ਸੋਮਲ

ਨਿਮਰਤਾ ਦੇ ਪੁੰਜ:ਭਾਈ ਦਿੱਤ ਸਿੰਘ ਜੀ ਦੀ ਸ਼ਖਸੀਅਤ ਦਾ ਇਕ ਮਨੋਹਰ ਪਹਿਲੂ ਉਨ੍ਹਾਂ ਦੀ ਨਿਮਰਤਾ ਸੀ। ਇਸ ਤੱਥ ਨੂੰ ਪ੍ਰਮਾਣਿਤ ਕਰਨ ਲਈ ਅਨੇਕਾਂ ਉਦਾਹਰਨਾਂ ਹਨ ਪਰ ਅਸੀਂ ਕੇਵਲ ਦੋ ਤਿੰਨ ਦਾ ਜ਼ਿਕਰ ਕਰਾਂਗੇ। 'ਖ਼ਾਲਸਾ ਅਖ਼ਬਾਰ,ਲਾਹੌਰ'ਦੇ 3 ਨਵੰਬਰ 1899 ਦੇ ਅੰਕ ਵਿਚ ਇਕ ਪਾਠਕ ਦੀ ਚਿੱਠੀ ਛਪੀ। ਇਸ ਵਿਚ ਹੋਰਨਾਂ ਗੱਲਾਂ ਤੋਂ ਇਲਾਵਾ ਉਸ ਪਾਠਕ ਨੇ ਇਹ ਵੀ ਲਿਖਿਆ ਹੋਇਆ ਸੀ:

"ਪਿਆਰੇ ਐਡੀਟਰ ਜੀ ਅਸੀਂ ਪਟਿਆਲੇ ਤੇ ਅੱਠ ਨੌ ਸਿੰਘ ਆ ਰਹੇ ਸੇ ਅਤੇ ਰਾਤ ਨੂੰ ਕੰਡਾ ਘਾਟ ਪਰ ਪੁੱਜੇ ਅਤੇ ਉਸ ਜਗ੍ਹਾ ਪਰ ਪਹੁੰਚੇ ਜਿੱਥੇ ਬਾਵਾ ਉਦੇ ਸਿੰਘ ਜੀ ਗੁਨਾਚੌਰੀਏ ਸਨ।

.....ਪਰੰਤੂ ਸ਼ੋਕ ਦੀ ਬਾਤ ਬਾਵਾ ਸਹਿਬ ਨੇ ਜਿੱਥੇ ਅਸੀਂ ਉਤਰੇ ਹੋਏ ਸੇ ਭਾਈ ਦਿੱਤ ਸਿੰਘ ਜੀ ਗਯਾਨੀ ਅਤੇ ਗਯਾਨੀ ਠਾਕਰ ਸਿੰਘ ਹੁਰਾਂ ਨੂੰ ਅਜੇਹੇ ਦੁਰਬਚਨ ਬੋਲੇ ਜੋ ਸੁਨੇ ਨਹੀਂ ਜਾਂਦੇ ਸਨ,ਅਰ ਨਾਲ ਦੇ ਇੱਕ ਬ੍ਰਹਮਨ ਨੂੰ ਸੁਨਾ ਕੇ ਅਪਨੀ ਵਡਾਈ ਅਤੇ ਅਤੇ ਇਨ੍ਹਾਂ ਦੀ ਨਿੰਦਾ ਕਰਦੇ ਸਨ।...।"

ਉਪਰੋਕਤ ਪੱਤਰ ਦੇ ਉੱਤਰ ਵਿਚ,ਵੇਖੋ,ਭਾਈ ਦਿੱਤ ਸਿੰਘ ਕਿਹੋ ਜਿਹੀ ਨਿਮਰਤਾ ਦਾ ਸਬੂਤ ਦਿੰਦੇ ਹਨ:

ਅਸੀਂ ਸ੍ਰੀ ਯੁਤ ਬਾਵਾ ਉਦੇ ਸਿੰਘ ਜੀ ਸਾਹਿਬ ਦੇ ਉਨ੍ਹਾਂ ਦੁਰਬਚਨਾਂ ਪਰ ਜੋ ਉਨ੍ਹਾਂ ਨੇ ਸਾਡੀ ਨਿਸਬਤ ਕਹੇ ਹਨ ਰੰਚਕ ਮਾਤ੍ਰ ਭੀ ਖਯਾਲ ਨਹੀਂ ਕਰਦੇ ਕਿਉਂਕਿ ਸੰਸਾਰ ਪਰ ਐਸਾ ਕੋਈ ਭੀ ਪੁਰਖ ਨਹੀਂ ਜੋ ਸਭ ਦੇ ਮੂੰਹੋਂ ਸਲਾਹਿਆ ਗਿਆ ਹੋਵੇ ਪ੍ਰੰਤੂ ਜੋ ਸ੍ਰੀ ਬਾਵਾ ਜੀ ਹੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਸਬਤ,ਜੋ ਉਨ੍ਹਾਂ ਦਾ ਭੀ ਇਸ਼ਟ ਹੈ,ਕੁਬਚਨ ਬੋਲੇ ਹਨ,ਇਸ ਪਰ ਅਸੀਂ ਮਹਾਂ ਸ਼ੋਕ ਪਰਗਟ ਕਰਦੇ ਹਾਂ।...."

ਨਿਮਰਤਾ ਦੀ ਦੂਜੀ ਮਿਸਾਲ ਸਾਨੂੰ 17 ਅਗਸਤ 1900 ਦਾ 'ਖ਼ਾਲਸਾ ਅਖ਼ਬਾਰ, ਲਾਹੌਰ' ਵਿਚ ਪ੍ਰਕਾਸ਼ਿਤ ਇਸ ਸੂਚਨਾ ਤੋਂ ਮਿਲਦੀ ਹੈ:

'ਸਾਡੀ ਨਿੰਦਾ ਪਰ ਕੋਪ' ਸਿਰਲੇਖ ਹੇਠ ਪਹਿਲਾਂ ਕਿਸੇ ਸ਼ੁਭ-ਚਿੰਤਕ ਦਾ ਪੱਤਰ ਹੈ,ਫਿਰ ਭਾਈ ਦਿੱਤ ਸਿੰਘ ਦਾ ਉੱਤਰ ਹੈ:

"ਇਕ ਸੱਜਨ ਲਿਖਦੇ ਹਨ ਕਿ ਖਾਲਸਾ ਬਹਾਦਰ ਵਿੱਚ ਇੱਕ ਪਤ੍ਰਕਾ ਪੜ੍ਹੀ ਜਿਸ ਵਿਚ ਐਡੀਟਰ ਖਾਲਸਾ ਨੂੰ ਬਹੁਤ ਹੀ ਹੱਤਕ ਵਾਲੀਆਂ ਬਾਤਾਂ ਲਿਖੀਆਂ ਹਨ ਇਸ ਵਾਸਤੇ ਐਸੇ ਲਿਖਨੇ ਵਾਲਯਾਂ ਦਾ ਜ਼ਰੂਰ ਅਖਬਾਰ ਦੁਆਰੇ ਮੂੰਹ ਬੰਦ ਕਰਨਾ ਚਾਹੀਦਾ ਹੈ ਜਿਸ ਤੇ ਅੱਗੇ ਨੂੰ ਹੋਰ ਕੋਈ ਐਸਾ ਅਯੋਗ ਨਾ ਲਿਖੇ।"

ਨੋਟ:ਅਸੀਂ ਇਸ ਮਿਤ੍ਰ ਦੀ ਸੇਵਾ ਵਿਚ ਬੇਨਤੀ ਕਰਦੇ ਹਾਂ ਕਿ ਅਸੀਂ ਅਪਨੀ ਜ਼ਾਤੀ ਨਿੰਦਾ ਉਸਤਤ ਪਰ ਕਿਸੇ ਭਾਈ ਨੂੰ ਉੱਤ੍ਰ ਦੇਨਾ ਨਹੀਂ ਚਾਹੁੰਦੇ ਕਿਉਂਕਿ ਸੰਸਾਰ ਪਰ ਐਸਾ ਕੋਈ ਪੁਰਖ ਭੀ ਨਹੀਂ ਹੈ ਜਿਸ ਦੀ ਸਾਰੇ ਹੀ ਲੋਗ ਸ਼ੋਭਾ ਕਰਦੇ ਹੋਨ,ਇਸ ਵਾਸਤੇ ਜੇ ਸ਼ਾਡੇ ਕਿਸੇ ਭਾਈ ਨੇ ਸਾਡੀ ਨਿੰਦਾ ਕਰਕੇ ਅਪਨੇ ਚਿਤ ਨੂੰ ਸ਼ਾਂਤਿ ਕੀਤਾ ਹੈ ਤਾਂ ਸਾਡੇ ਧੰਨਯ ਭਾਗ ਹਨ-ਕਿਉਂ ਕਿ ਸਾਡੀ ਨਿੰਦਾ ਭੀ ਸਾਡੇ ਨਿੰਦਕਾਂ ਨੂੰ ਅਪਨੇ ਗੁੱਸੇ ਦੀ ਅਗਨੀ ਦੂਰ ਕਰਨ ਲਈ ਸੀਤਲ ਜਲ ਹੋ ਗਈ ਹੈ ਇਸ ਵਾਸਤੇ ਅਸੀਂ ਜ਼ਾਤੀ ਉਸਤਤ ਨੂੰ ਛੱਡ ਕੇ ਪੰਥ ਸੰਬੰਧਤ ਬਾਤਾਂ ਪਰ ਜ਼ਰੂਰ ਉਤ੍ਰ ਦੇਨੇ ਲਈ ਤਿਆਰ ਹਾਂ।

ਉਪਰੋਕਤ ਤੋਂ ਇਹ ਗੱਲ ਆਪੇ ਉਘੜਦੀ ਹੈ ਕਿ ਭਾਈ ਦਿੱਤ ਸਿੰਘ ਆਪਣੀ ਉਸਤਤ-ਨਿੰਦਾ ਦੀ ਪ੍ਰਵਾਹ ਨਹੀਂ ਸਨ ਕਰਦੇ ਬਲਕਿ ਖਾਲਸਾ ਪੰਥ ਦੀ ਆਨ-ਸ਼ਾਨ ਨੂੰ ਹੀ ਸਰਵਉੱਚ ਸਮਝਦੇ ਸਨ।(ਬਾਵਾ ਉਦੇ ਸਿੰਘ ਕੌਣ ਸਨ?ਇਹ ਬਾਬਾ ਖੇਮ ਸਿੰਘ ਬੇਦੀ ਦੇ ਸੰਬੰਧੀ,'ਰਿਸਾਲਾ-ਏ-ਗੁਰੂ ਪ੍ਰਤਾਪ ਸੂਰਜ ਉਦੈ'ਨੂੰ ਜਾਰੀ ਕਰਨ ਵਾਲੇ ਅਤੇ'ਸਵਪਨ ਨਾਟਕ' ਛਪਣ ਤੇ ਭਾਈ ਦਿੱਤ ਸਿੰਘ ਦੇ ਵਿਰੁੱਧ ਮੁਕੱਦਮਾ ਕਰਨ ਵਾਲੇ ਸੱਜਣ ਸਨ। )

'ਖਾਲਸਾ ਬਹਾਦਰ'ਇਕ ਪਰਚੇ ਦਾ ਨਾਉਂ ਹੈ ।ਇਸ ਦੇ ਸੰਪਾਦਕ ਨੇ ਭਾਈ ਦਿੱਤ ਸਿੰਘ ਦੀ ਸ਼ਾਨ ਦੇ ਰਿੱਧ ਆਪਣੇ ਪਰਚੇ ਵਿਚ ਲਿਖਿਆ ਸੀ। ਭਾਈ ਦਿੱਤ ਸਿੰਘ ਨੇ ਆਪਣੇ ਨਿਜ ਉੱਤੇ ਹੋਏ ਇਸ ਵਾਰ ਉੱਪਰ ਕੋਈ ਪ੍ਰਤਿਕਰਮ ਨਹੀਂ ਸੀ ਵਿਖਾਇਆ। ਇਸ ਦੇ ਮੁਕਾਬਲੇ ਤੇ ਮੈਡੀਕਲ ਕਾਲਜ ਆਗਰਾ ਦੇ ਇਕ ਵਿਦਿਆਰਥੀ,ਜੈ ਸਿੰਘ,ਇੰਨੇ ਝੰਜੋੜੇ ਗਏ ਸਨ ਕਿ ਉਨ੍ਹਾਂ ਨੇ 'ਖ਼ਾਲਸਾ ਅਖ਼ਬਾਰ,ਲਾਹੌਰ' ਵਿਚ ਛਪਣ ਹਿਤ ਇਕ ਲੰਮਾ ਪੱਤਰ ਭੇਜਿਆ। ਇਸ ਦੀਆਂ ਕੁਝ ਸਤਰਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ। ਉਹ 'ਖਾਲਸਾ ਬਹਾਦਰ'ਦੇ ਸੰਪਾਦਕ ਨੂੰ ਸੰਬੋਧਨ ਕਰਕੇ ਲਿਖਦੇ ਹਨ:

",,,,,,,ਸ੍ਰਦਾਰ ਸਾਹਿਬ! ਯੇਹ ਵੋਹੀ ਭਾਈ ਦਿੱਤ ਸਿੰਘ ਹੈ

ਜੋ ਗੁਰੂ ਮਹਾਰਾਜ ਜੀ ਕੇ ਬੋਏ ਹੂਏ ਪੌਦੇ ਕੋ ਆਬਿ ਦੇ ਕਰ ਤਾਜ਼ਹ ਕਰ ਰਿਹਾ ਹੈ,ਯਹ ਵਹੀ ਕੌਮ ਕਾ ਰਹਬਰ ਹੈ ਜੋ ਖਾਲਸਾ ਕੌਮ ਕੇ ਝੰਡੇ ਕੋ,ਜੋ ਕਿ ਬੇਸ਼ਰਮੋਂ ਕੀ ਸਬਜ਼ ਕਦਮੀ ਸੇ ਨੀਚੇ ਝੁਕਾਏ ਥਾ,ਅਬ ਆਸਮਾਨ ਨੇਂ ਝੁਲਾ ਰਹਾ ਹੈ,ਕੌਨ ਫ਼ਰਦਿ ਬਸ਼ਰ ਐਸਾ ਥਾ ਜੋ ਕਿ ਭਾਈ ਗੁਰਮੁਖ ਸਿੰਘ ਜੀ ਕੀ ਜ਼ਿੰਦਗੀ ਮੇਂ ਉਨਕੀ ਤਾਰੀਫ਼ ਕੇ ਲੀਏ ਜ਼ਬਾਨ ਬਾਹਰ ਨਿਕਾਲਤਾ ਥਾ?

ਲੇਕਣ ਉਨ ਕੇ ਮਰਨੇ ਕੇ ਬਾਦ ਸਭ ਕੌਮ ਨੇ ਅਪਨੀ ਆਖੋਂ ਸੇ ਆਂਸੂ ਬਹਾਏ,ਭਾਈ ਦਿੱਤ ਸਿੰਘ ਕੇ ਸਵਰਗਬਾਸ ਹੋਨੇ ਪਰ ਭੀ ਕੌਮ ਬਰਬਾਦੀ ਕਾ ਨਜ਼ਾਰਾ ਬਨੇਗੀ ਔਰ ਉਨਕੀ ਬਖਸ਼ਸ਼ੋਂਕੋ ਜੋਕਿ ਵੋਹ ਆਜ ਕੌਮ ਪਰ ਕਰ ਰਹੇ ਹੈਂ ਯਾਦ ਕਰਕੇ ਰੋਏਗੀ,ਲੇਕਨ ਗੁਰੁ ਸਾਹਿਬ ਉਨਕੀ ਉਮਰ ਕੋ ਦਰਾਜ਼ ਕਰੇ।...ਕਯੂੰ ਸਾਹਿਬ! ਯੇਹ ਵੋਹੀ ਗਯਾਨੀ ਹੈਂ ਜੋ ਕਿ ਏਕ ਏਕ ਪੈਸਾ ਬੀ ਇਨਾਮ ਕਾ ਪ੍ਰੈਸ ਮੇਂ ਦਾਖਲ ਕਰ ਦੇਤੇ ਹੈਂ ਤਾਂਕਿ ਕੌਮ ਕਾ ਮੰਬਾ ਕਭੀ ਫ਼ਾਨੀ ਨਾ ਹੋ....।"

10 ਅਗਸਤ 1900 ਦਾ 'ਖ਼ਾਲਸਾ ਅਖ਼ਬਾਰ,ਲਾਹੌਰ' ਵਿਚ ਛਪੇ ਉਪਰੋਕਤ ਪੱਤਰ ਦੇ ਅੰਤ ਵਿਚ ਪੱਤਰ ਲੇਖਕ ਭਾਈ ਦਿੱਤ ਸਿੰਘ ਨੂੰ ਸੰਬੋਧਿਤ ਹਨ:

"......ਐ ਕੌਮ ਕੇ ਸ਼ੇਰ!ਤੂੰ ਅਪਨੀ ਮਸਤਾਨਾ ਨੀਂਦ ਸੇ ਉੱਠੋ ਔਰ ਅਪਨੀ ਹਮਦਰਦੀ ਕੀ ਕਲਮ ਸੇ ਉਨ ਗੀਦੜੋਂ ਕੋ,ਜੋ ਤੇਰਾ ਸ਼ਿਕਾਰ ਖਾ ਕਰ ਤੁਮ ਸੇ ਮੂੰਹ ਮੋੜ ਰਹੇ ਹੈਂ ਅਛੀ ਅਕਲ ਦੇਹ!!!"

ਇਸ ਪ੍ਰਸ਼ੰਗ ਵਿੱਚ ਭਾਈ ਦਿੱਤ ਸਿੰਘ ਬਾਰੇ ਉਹ ਸਾਰੀਆਂ ਪੜ੍ਹੀਆਂ ਸੁਣੀਆਂ ਗੱਲਾਂ ਸੱਚ ਪ੍ਰਤੀਤ ਹੁੰਦੀਆਂ ਹਨ ਜਿਨ੍ਹਾਂ ਵਿੱਚ ਭਾਈ ਸਾਹਿਬ ਨੂੰ ਆਪਣੀ ਕਥਿਤ ਨੀਵੀਂ ਜਾਤ ਕਰਕੇ ਅਪਮਾਨ ਸਹਿਣਾ ਪੈਂਦਾ ਸੀ, ਜਿਵੇਂ ਕਿ ਉਨ੍ਹਾਂ ਨੂੰ ਸਮਾਗਮ ਦੇ ਅੰਤ ਵਿੱਚ ਪ੍ਰਸ਼ਾਦ ਲੈਣ ਲਈ ਜੋੜਿਆਂ ਵਾਲੀ ਥਾਂ ਆ ਕੇ ਖੜਨਾ ਪੈਂਦਾ ਸੀ। ਪ੍ਰੋ. ਹਰਬੰਸ ਸਿੰਘ ਆਪਣੇ ਲੇਖ Origins of the Singh Sabha ਵਿੱਚ ਲਿਖਦੇ ਹਨ:-

**From what decadent state the Singh Sabha had salvaged Sikhism will be apparent from this following single instance. before the movement had got under way the powerful Singh Sabha editor Giani Ditt Singh, who met raging polemics against the Sikhs with the extraordinary literary and scholarly resource and who was one of the leading loghts of the reformation, had to withdraw himself from the Sikh congregation at the time of the distribution of Karahparsad. the reason was that he came of a so called low-caste family. (The Punjab Past and Present vol vii-1 April 1973, P.23)**

ਇਵੇਂ ਹੀ ਇਕ ਵਿਦਵਾਨ ਦੇ ਦੱਸਣ ਅਨੁਸਾਰ ਉਨ੍ਹਾਂ ਨੇ ਫ਼ਿਰੋਜ਼ਪੁਰ ਵਿਖੇ ਇਕ ਦੀਵਾਨ ਵਿੱਚ ਪੰਥ ਦੇ ਦਰਦ ਵਿੱਚ ਭਿੰਨਾ ਵਿਆਖਿਆਨ ਦਿੱਤਾ। ਪਰ ਧਾਰਮਿਕ ਸਮਾਗਮ ਦੇ ਅੰਤ ਵਿੱਚ ਉਨ੍ਹਾਂ ਨੂੰ ਉਸ ਧਾਰਮਿਕ ਸਥਾਨ ਦੇ ਬਾਹਰ ਡਿਉਢੀ ਹੇਠਾਂ ਦੇਗ ਲੈਣ ਲਈ ਹੱਥ ਖੋਲ੍ਹ ਕੇ ਖਲੋਣਾ ਪਿਆ। ਉਨ੍ਹਾਂ ਨੂੰ ਪ੍ਰਸ਼ਾਦ ਦੇਣ ਵਾਲਾ ਉੱਚੇ ਥੜੇ ਤੇ ਖਲੋਤਾ ਸੀ। ਤਿਉਂ ਉੱਤੋਂ ਸੁੱਟਿਆ ਪ੍ਰਸ਼ਾਦ ਲੈਕੇ ਵੀ ਇਸ ਕਾਮਲ ਪੁਰਖ ਨੇ ਮਨ ਵਿਚ ਰੰਜ ਨਾ ਲਿਆਂਦਾ।ਉਨ੍ਹਾਂ ਦੇ ਕਦਮ ਕਿਸੇ ਹੋਰ ਸਿੰਘ ਸਭਾ ਦੇ ਸਮਾਗਮ ਵਿਚ ਪਹੁੰਚਣ ਲਈ ਧੂੜ ਭਰੇ ਰਾਹਾਂ ਤੇ ਤੁਰ ਪਏ ਸਨ।

ਹਿਰਦੇ ਵਿਚ ਖਿਮਾਂ ਹੀ ਖਿਮਾਂ:-ਭਾਈ ਦਿੱਤ ਸਿੰਘ ਹੋਰੀਂ ਖਿਮਾਂ ਦੇ ਪੁਤਲੇ ਸਨ।ਉਨ੍ਹਾਂ ਦਾ ਹਿਰਦਾ ਕਿੰਨਾ ਕੁ ਵਿਸ਼ਾਲ ਸੀ,ਇਸ ਦਾ ਅਨੁਮਾਨ ਹੇਠ ਲਿਖੇ ਵੇਰਵੇ ਤੋਂ ਸਪਸ਼ਟ ਹੋ ਜਾਂਦਾ ਹੈ।

ਭਾਈ ਬਸੰਤ ਸਿੰਘ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੋਢੀ ਮੈਂਬਰਾਂ ਵਿਚੋਂ ਸਨ।'ਖ਼ਾਲਸਾ ਅਖ਼ਬਾਰ,ਲਾਹੌਰ'ਦੇ ਕੁਝ ਅੰਕ ਉਨ੍ਹਾਂ ਦੇ 'ਅਧਿਕਾਰ'ਵਿਚ ਛਪੇ ਸਨ।ਉਹ ਲਾਹੌਰ ਸਿੰਘ ਸਭਾ ਦੇ ਅਕਾਉਂਟੈਂਟ ਵੀ ਸਨ।ਪਰ ਕੁਝ ਕਣਰਨਾਂ ਕਰਕੇ ਉਨ੍ਹਾਂ ਭਾਈ ਦਿੱਤ ਸਿੰਘ,ਭਾਈ ਜਵਾਹਰ ਸਿੰਘ ਅਤੇ ਭਾਈ ਗੁਰਮੁਖ ਸਿੰਘ ਨਾਲ ਤਿੱਖੇ ਮੱਤਭੇਦ ਹੋ ਗਏ।ਪਰਿਣਾਮ ਵਜੋਂ ਭਾਈ ਬਸੰਤ ਸਿੰਘ ਨੇ ਇਨ੍ਹਾਂ ਉੱਤੇ ਦੋਸ਼ ਲਾਇਆ ਕਿ ਸਵਪਨ ਨਾਟਕ ਛਾਪੇ ਜਾਣ ਕਾਰਨ ਖ਼ਾਲਸਾ ਅਖ਼ਬਾਰ ਉੱਤੇ ਹੋਏ ਮੁਕਦਮੇ ਵਿਚ ਸਭਾ ਦੇ ਫੰਡਾਂ ਦੀ ਦੁਰਵਰਤੋਂ ਕੀਤੀ ਗਈ।

13 ਅਗਸਤ 1900 ਨੂੰ ਭਾਈ ਬਸੰਤ ਸਿੰਘ ਦਾ ਦੇਹਾਂਤ ਹੋ ਗਿਆ।ਇਸ ਤੋਂ ਅਗਲੇ 'ਖਾਲਸਾ ਅਖ਼ਬਾਰ,ਲਾਹੌਰ'(17 ਅਗਸਤ) ਦੇ ਅੰਕ ਵਿਚ ਭਾਈ ਦਿੱਤ ਸਿੰਘ ਨੇ ਉਨ੍ਹਾਂ ਦੀ ਮ੍ਰਿਤੂ ਤੇ ਸ਼ੋਕ ਪ੍ਰਗਟ ਕਰਦਿਆਂ ਲਿਖਿਆ...... "ਭਾਈ ਬਸੰਤ ਸਿੰਘ ਜੀ ਸਾਡੇ ਬਾਲ ਸਖਾਈ ਸਨ ਅਰ ਇਨ੍ਹਾਂ ਨੇ ਸਾਡੇ ਨਾਲ ਮਿਲਕੇ ਵੱਡੇ ਵੱਡੇ ਚੰਗੇ ਧਰਮ ਕਾਰਜਾਂ ਵਿਚ ਹਿੱਸੇ ਲਏ,ਪਰੰਤੂ ਜਦ ਇਨ੍ਹਾਂ ਦੇ ਖਿਆਲ

ਸਾਡੇ ਖਿਆਲ ਤੇ ਵੱਖਰੇ ਹੋਏ ਤਦ ਭੀ ਚੁਪਚਾਪ ਨਹੀਂ ਬੈਠੇ ਸਨ ਕਿੰਤੂ ਇਨਾਂ ਨੇ ਅਪਨਾ ਅਖਬਾਰ ਜਾਰੀ ਕੀਤਾ ਅਰ ਪੰਜਾਬ ਵਿਚ ਜਗਾ-ਜਗਾ ਪਰ ਜਾ ਕੇ ਧਰਮ ਉਪਦੇਸ਼ ਦੇਂਦੇ ਰਹੇ।ਇਨ੍ਹਾਂ ਦੇ ਵਿੱਖਯਾਨ ਪੰਜਾਬੀ ਭਾਸ਼ਾ ਵਿਚ ਸੁਰੀਲੀ ਧੁਨਿ ਵਾਲੇ ਹੁੰਦੇ ਸਨ ਜਿਨ੍ਹਾਂ ਦੇ ਸੁਨਨੇ ਦੀ ਸਿੰਘਾਂ ਨੂੰ ਚਾਹ ਰਹਿੰਦੀ ਸੀ।ਇਸ ਤੋਂ ਬਿਨਾ ਇਹ ਅੰਗ੍ਰੇਜ਼ੀ,ਫਾਰਸੀ,ਗੁਰਮੁਖੀ ਅਤੇ ਬੰਗਾਲੀ ਭੀ ਜਾਨਦੇ ਸਨ,ਅਰ ਗੁਰਬਾਣੀ ਨੂੰ ਰਾਗ ਵਿੱਚ ਪਾ ਕੇ ਮਧੁਰ ਗਾਉਂਦੇ ਸਨ,ਇਨ੍ਹਾਂ ਵਿਚ ਇਹ ਗੱਲ ਅੱਛੀ ਸੀ ਕਿ ਸ਼ੁਧਾਚਾਰੀ ਸੇ। ਇਨ੍ਹਾਂ ਦੇ ਚਲਾਣੇ ਪਰ ਸਾਨੂੰ ਅਤੀ ਸ਼ੋਕ ਹੈ ਅਰ ਅਸੀਂ ਜਾਨਦੇ ਹਾਂ ਕਿ ਦੂਸਰੇ ਭਾਈਆਂ ਵਾਂਗ ਇਨ੍ਹਾਂ ਦੀ ਜਗ੍ਹਾ ਪੂਰਨੇ ਵਾਲਾ ਕੋਈ ਸੱਜਨ ਦੇਰ ਤਕ ਨਹੀਂ ਮਿਲੇਗਾ। ਅੰਤ ਨੂੰ ਅਸੀਂ ਅਕਾਲ ਪੁਰਖ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਭਾਈ ਸਾਹਿਬ  ਦੇ ਆਤਮਾ ਨੂੰ ਗੁਰਪੁਰ ਵਿਚ ਵਾਸਾ ਦੇਵੇਅਤੇ ਪਿਛਲੇ ਪ੍ਰਵਾਰ ਨੂੰ ਧੀਰਜ ਅਤੇ ਸਾਂਤਿ ਪ੍ਰਦਾਨ ਕਰੇ।"

ਸਿੱਖ ਗੁਰੂਆਂ ਲਈ ਉੱਚਤਮ ਸਤਿਕਾਰ: 'ਖਾਲਸਾ ਅਖ਼ਬਾਰ,ਲਾਹੌਰ'ਵਿਰੁੱਧ ਜਿਹੜੇ ਕੁਝ ਅਖ਼ਬਾਰਾਂ ਦੇ ਤੇਜ਼ ਬਾਣ ਚੱਲਦੇ ਰਹਿੰਦੇ ਹਨ,ਉਨ੍ਹਾਂ ਵਿਚੋਂ ਇਕ ਸੀ 'ਰਸਾਲਾ ਸ੍ਰੀ ਗੁਰੂਮਤ ਪ੍ਰਕਾਸ਼ਕ'।ਭਖਦਾ ਮਸਲਾ ਇਹ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਕੀ ਗੁਰਅੰਸ ਨਾਲ ਸੰਬੰਧਿਤ ਪੁਰਖ ਆਸਣ ਲਾ ਕੇ ਯਾ ਗਦੈਲਾ ਵਿਛਾ ਕੇ ਬੈਠ ਸਕਦੇ ਹਨ?24 ਸਤੰਬਰ 1887 ਦੇ 'ਖ਼ਾਲਸਾ ਅਖ਼ਬਾਰ,ਲਾਹੌਰ'ਵਿਚ ਉਪਰੋਕਤ ਰਸਾਲੇ ਵੱਲੋਂ ਉਠਾਏ ਪੰਜਵੇਂ ਕਿੰਤੂ ਦਾ ਉੱਤਰ ਦਿੱਤਾ ਗਿਆ

"ਪੰਜਵਾਂ ਪ੍ਰਸ਼ਨ-ਖਾਲਸਾ ਅਖਬਾਰ ਦੇ ਐਡੀਟਰ ਅੱਗੇ ਸਾਡੀ ਇਹਿ ਪ੍ਰਾਰਥਨਾ ਹੈ ਕਿ ਅੰਤ ਨੂੰ ਜਿਸ ਦਰਬਾਰ ਦੇ ਵਿਚਿ ਆਪ ਪਰ ਗੁਰ ਅੰਸ ਦੀ ਨਿਰਾਦਰੀ ਦੇ ਪਾਪ ਬਾਬਤ  ਫਰਦ ਕਰਾਰਦਾਦੇ ਜ਼ੁਲਮ ਲਗਾਇਆ ਜਾਵੇਗਾ ਉਥੇ ਆਪ ਦਾ ਉਸਤਾਦ ਕਿਯਾ ਸਹਾਇਤਾ ਕਰੇਗਾ।

ਖਾਲਸਾ ਅਖਬਾਰ ਦਾ ਉਤ੍ਰ

ਪਯਾਰੇ ਰਸਾਲਾ ਸਾਹਿਬ ਆਪ ਨੂੰ ਯਾਦ ਰਹੇ ਜੋ ਖਾਲਸਾ ਅਖਬਾਰ ਦਾ ਐਡੀਟਰ ਗੁਰੁ ਅੰਸ ਦੀ ਨਿਰਾਦਰੀ ਨਹੀਂ ਕਰਦਾ ਬਲਕੇ ਗੁਰੁ ਅੰਸ ਤਾਂ ਕਿਧਰੇ ਰਹੀ-ਜਿਸ ਰਸਤੇ ਗੁਰੂ ਮਹਾਰਾਜ ਜੀ ਚਰਨ ਕਵਲਾਂ ਨਾਲ ਤੁਰਦੇ ਭੀ ਗਏ ਹਨ ਉਸ ਰਸਤੇ ਦੀ ਧੂਲੀ ਨੂੰ ਭੀ ਸੁਲੇਮਾਨੀ ਸੁਰਮੇਂ ਦੀ ਤਰਹਿ ਆਪਣੀ ਅੱਖੀਂ ਵਿਚਿ ਪਾਉਂਦਾ ਹੈ ਫਿਰ ਆਪਦਾ ਇਹਿ ਆਖਣਾ ਕਿ ਗੁਰੂ ਅੰਸ ਦਾ ਨਿਰਾਦਰ ਕਰਦਾ ਹੈ ਸੋ ਬਿਲਕੁਲ ਮਿਥਯਾ ਹੈ-ਹਾਂ ਖਾਲਸਾ ਅਖਬਾਰ ਦਾ ਐਡੀਟਰ ਖਾਲਸਾ ਪੰਥ ਦੇ ਅੱਗੇ ਦੀ ਕੁਰੀਤੀਆਂ ਕਰਨ ਲਈ ਪ੍ਰਾਰਥਨਾ ਜ਼ਰੂਰ ਕਰ ਰਿਹਾ ਹੈ-ਜੈਸਾ ਕਿ ਅਖਬਾਰ ਵਿਚਿ ਆਪ ਦੇਖ ਰਹੇ ਹੋ-

ਦੂਸਰਾ ਫਰਦ ਜੁਰਮ ਉਸ ਪਰ ਲਗਦਾ ਹੈ ਜੋ ਕਾਨੂੰਨ ਦੀ ਕਿਤਾਬ ਤੇ ਵਿਰੁੱਧ ਕੰਮ ਕਰਦਾ ਹੈ ਸੋ ਖਾਲਸਾ ਅਖਬਾਰ ਦਾ ਐਡੀਟਰ ਆਪਣੇ ਧਰਮ ਦੇ ਕਾਨੂੰਨ ਪੁਸਤਕ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਉਨ੍ਹਾਂ ਦੇ ਵਿਰੁੱਧ ਕੋਈ ਕੰਮ ਨਹੀਂ ਕਰਦਾ-ਸਗੋਂ ਉਨ੍ਹਾਂ ਦੀ ਦਫਾ ਦੇ ਅਨੁਸਾਰ ਕੰਮ ਕਰਦਾ ਹੈ ਅਤੇ ਹੋਰਨਾਂ ਭਾਈਆਂ ਦੀ ਸੇਵਾ ਵਿਚਿ ਪ੍ਰਾਰਥਨਾ ਕਰਦਾ ਹੈ-ਜੈਸਾ ਕਿ ਆਖਦਾ ਹੈ ਕਿ ਖਾਲਸਾ ਪੰਥ ਦੇ ਲਈ ਗੁਰੂ ਗ੍ਰੰਥ ਅਤੇ ਪੰਥ ਹੀ ਗੁਰਾਂ ਦੀ ਜਗਹਿ ਸਮਝਨਾ ਚਾਹੀਏ,,,

ਸੋ ਰਸਾਲਾ ਸਾਹਿਬ ਜੀ ਜਦ ਖਾਲਸਾ ਅਖਬਾਰ ਦਾ ਐਡੀਟਰ ਉਸ ਦਰਬਾਰ ਵਿਚਿ ਜਾਵੇਗਾ ਤਦ ਉਸ ਦਰਬਾਰ ਦੇ ਮਾਲਿਕ ਅੱਗੇ ਇਨ੍ਹਾਂ ਬਚਨਾਂ ਨੂੰ ਪੇਸ਼ ਕਰੇਗਾ ਅਤੇ ਸਾਫ ਕਹੇਗਾ ਕਿ ਮੈਂਨੇ ਕਿਸੇ ਦਾ ਨਿਰਾਦਰ ਨਹੀਂ ਕੀਤਾ-ਸਗੋਂ ਗੁਰੂ ਮਹਾਰਾਜ ਜੀ ਦੇ ਸਤ ਮਤ ਦੇ ਪ੍ਰਚਾਰ ਲਈ ਯਤਨ ਕੀਤਾ ਹੈ-ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਾਂ ਦੇ ਕਥਨ ਥੀਵਿਰੁੱਧ ਕਾਰਵਾਈ.ਨੂੰ ਪਸੰਦ ਨਹੀਂ ਕੀਤਾ-ਉਸ ਸਮੇਯ ਇਸ ਐਡੀਟਰ ਦੇ ਉਸਤਾਦ ਅਰਥਾਤ ਗੁਰੂ ਜੋ ਸ੍ਰੀ ਗੁਰੂ ਦਸਮੇ ਪਾਸਿਾਹਿ ਕਲਗੀਧਰ ਜੀ ਹਨ।

ਸੋ ਉਸ ਸਮੇਯ ਬੈਰਿਸਟਰ ਹੋ ਕਰਕੇ ਇਸ ਦਾਸ ਦੀ ਸਹਾਇਤਾ ਕਰਨਗੇ-ਕਿ ਹਾਂ ਅਸੀਂ ਜਰੂਰ ਇਸ ਨੂੰ ਇਹਿ ਸਿਖਿਯਾ ਦਿਤੀ ਹੈ ਕਿ ਸਾਡੇ ਸਥਾਪਨ ਕੀਤੇ ਹੋਏ ਗੁਰੂ ਗ੍ਰੰਥ ਅਤੇ ਪੰਥ ਦੀ ਗੁਰਆਈ ਨੂੰ ਤਜ ਕੇ ਕੋਈ ਬਾਹਰਵਾਂ ਯਾ ਤੇਰਵਾਂ ਚੌਧਵਾਂ ਗੁਰੂ ਨਾ ਬਨਾ ਲੈਣ-ਇਸ ਗੁਵਾਹੀ ਨੂੰ ਸੁਣ ਕਰਕੇ ਅਕਾਲ ਪੁਰਖ ਜੋ ਸੱਚਾ ਜੱਜ ਹੈ ਖਾਲਸਾ ਅਖਬਾਰ ਦੇ ਐਡੀਟਰ ਨੂੰ ਬਰੀ ਕਰ ਦੇਵੇਗਾ ਅਤੇ ਆਪ ਦਾ ਦਾਵਾ ਖਾਰਜ ਹੋ ਜਾਵੇਗਾ-ਇਸੀ ਵਾਸਤੇ ਇਹ ਜੋ ਕੁਛ ਲਿਖਦਾ ਹੈ ਉਸ ਵਿਚਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਨੂੰ ਗੁਵਾਹ ਬਨਾ ਲੈਂਦਾ ਹੈ ਜਿਸ ਤੇ ਇਹਿ ਨਿਰਭੈਯ ਰਹਿੰਦਾ ਹੈ......।"

ਉਪਰੋਕਤ ਤੋਂ ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੋ ਜਾਂਦੀ ਹੈ ਕਿ ਭਾਈ ਦਿੱਤ ਸਿੰਘ ਦਾ ਕਿਰਦਾਰ ਦਸਵੇਂ ਗੁਰੂ ਜੀ ਦੇ ਸੱਚੇ ਸਿੱਖ ਦਾ ਹੈ।ਗੁਰਮਤ ਤੋਂ ਹੱਟ ਕੇ ਭਾਈ ਸਾਹਿਬ ਲਈ ਆਪਣੀ ਹਉਂ ਜਾਂ ਇੱਜ਼ਤ ਕੋਈ ਅਹਿਮੀਅਤ ਨਹੀਂ ਰੱਖਦੇ।

*9463585002*

# ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਸੱਚਾ ਸੁੱਚਾ ਸੇਵਕ ਭਾਈ ਦਿੱਤ ਸਿੰਘ ਗਿਆਨੀ

ਐਸ,ਕੇ,ਲਖਨਪਾਲ ਕਨੇਡਾ ਪੋਤ.ਜਵਾਈ ਭਾਈ ਦਿੱਤ ਸਿੰਘ ਜੀ ਗਿਆਨੀ

ਜਿਸ ਸਮੇਂ ਸਮਾਜ ਅਨੇਕਾਂ ਤਰ੍ਹਾਂ ਦੀਆਂ ਕੁਰੀਤੀਆਂ ਦਾ ਸ਼ਿਕਾਰ ਹੋ ਗਿਆ ਸੀ ਤਾਂ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਅਕਾਲ ਪੁਰਖ ਵਲੋਂ ਉਹਨਾਂ ਨੂੰ ਸਮਾਜ ਦੀ ਨਿਘਰਦੀ ਜਾ ਰਹੀ ਦਸ਼ਾ ਨੂੰ ਠਕਿ ਲੀਂਹ ਤੇ ਤੋਰਨ ਲਈ ਭੇਜਿਆ ਸੀ। ਤਾਂ ਹੀ ਛੋਟੀ ਉਮਰ ਤੋਂ ਹੀ ਉਹਨਾਂ ਦਾ ਹਰ ਕਾਰਜ ਵਿਲੱਖਣ ਹੁੰਦਾ ਸੀ ਜਿਸ ਵਿੱਚੋਂ ਨਵੀਂ ਸੋਚ,ਵਿਚਾਰਧਾਰਾ ਉਮੜਦੀ ਸੀ। ਨਿੱਕੀ ਉਮਰੇ ਸਕੂਲ ਵਿੱਚ ਪੈਰ ਧਰਦਿਆਂ ਹੀ ਪਾਂਧੇ ਨੂੰ ਪੜ੍ਹਾ ਆਏ ਅਤੇ 9 ਸਾਲ ਦੀ ਉਮਰ ਵਿੱਚ ਹੀ ਉਹ ਪੰਜਾਬੀ,ਸੰਸਕ੍ਰਿਤ,ਅਰਬੀ ਤੇ ਪਰਸੀਅਨ ਦੇ ਚੰਗੇ ਜਾਣੂ ਹੋ ਗਏ ਸਨ ਅਤੇ ਛੋਟੀ ਉਮਰ ਵਿੱਚ ਹੀ ਪੜ੍ਹੇ ਲਿਖੇ ਲੋਕਾਂ ਨਾਲ ਗੂੜ੍ਹ ਗਿਆਨ ਬਾਰੇ ਵਿਚਾਰ ਕਰਨ ਲਗ ਪਏ ਸਨ।

ਭਾਈ ਦਿੱਤ ਸਿੰਘ ਜੀ 8-9 ਸਾਲ ਦੀ ਉਮਰ ਵਿੱਚ ਜਦੋਂ ਉਹਨਾਂ ਦਾ ਨਾਂ ਦਿੱਤਾ ਰਾਮ ਸੀ ਘਰੋਂ ਕਿਸੇ ਖਾਸ ਕਾਰਜ ਲਈ ਘਰ ਬਾਰ ਛੱਡ ਤੁਰੇ ਸਨ। ਸਾਧੂ ਸੁਭਾਅ ਪਿਤਾ ਦੀਵਾਨ ਸਿੰਘ ਨੇ ਉਹਨਾਂ ਨੂੰ ਬ੍ਰਹਮ ਦੀ ਖੋਜ ਲਈ ਤੋਰਿਆ ਸੀ। ਖਰੜ ਦੇ ਨੇੜੇ ਤਿਊੜ ਵਿਖੇ ਗੁਲਾਬਦਾਸੀਆਂ ਡੇਰੇ ਜਾ ਪੁੱਜਿਆ । ਉਨ੍ਹਾਂ ਦੇ ਮਨ ਵਿੱਚ ਵੱਧ ਤੋਂ ਵੱਧ ਗਿਆਨ ਪ੍ਰਾਪਤੀ ਦੀ ਇੱਛਾ ਸੀ,ਇਸ ਲਈ ਉਹ ਹਰ ਵਿਦਵਾਨ ਭਾਵੇਂ ਉਹ ਸਾਧੂ ਹੋਵੇ ਜਾਂ ਸੰਤ ਤੋਂ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨ ਦਾ ਯਤਨ ਕਰਦੇ ਰਹਿੰਦੇ ਸਨ ਜਿਸ ਦੇ ਫਲਸਰੂਪ ਉਹ ਛੋਟੀ ਉਮਰ ਤੋਂ ਹੀ ਨੇੜਲੇ ਪਿੰਡਾਂ ਵਿੱਚ ਇਕ ਪ੍ਰਚਾਰਕ ਦੇ ਤੌਰ ਤੇ ਮਸ਼ਹੂਰ ਹੋ ਗਏ ਸਨ ਤੇ ਬਹੁਤੇ ਲੋਕ ਤਾਂ ਉਹਨਾਂ ਨੂੰ ਗੁਰੂ ਦਾ ਰੁਤਬਾ ਵੀ ਦੇਣ ਲਗ ਪਏ ਸਨ।

ਤਿਊੜ ਵਿਖੇ ਹੀ ਉਹਨਾਂ ਨੇ ਕਈ ਭਾਸ਼ਾਵਾਂ ਜਿਵੇਂ ਪੰਜਾਬੀ,ਹਿੰਦੀ,ਅਰਬੀ,ਫਾਰਸੀ ,ਉਰਦੂ ਅਤੇ ਸੰਸਕ੍ਰਿਤ ਦਾ ਗਿਆਨ ਪ੍ਰਾਪਤ ਕੀਤਾ ਤੇ ਨਾਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚੋਂ ਕੁਝ ਖਾਸ ਬਾਣੀਆਂ ਦੀ ਸਿੱਖਿਆ ਲਈ। ਇਸ ਤੋਂ ਬਿਨਾਂ ਉਹਨਾਂ ਨੇ ਉਸ ਸਮੇਂ ਦੇ ਪ੍ਰਚੱਲਤ ਧਰਮਾਂ ਦੇ ਸ਼ਾਸ਼ਤਰਾਂ ਦਾ ਵੀ ਗਿਆਨ ਪ੍ਰਾਪਤ ਕੀਤਾ। ਭਾਈ ਦਿੱਤ ਸਿੰਘ ਉਰਫ ਦਿੱਤਾ ਰਾਮ ਨੂੰ ਜੋ ਸਾਧੂ ਸੰਤ ਮਹਾਤਮਾਂ ਜਾਂ ਵਿਦਵਾਨ ਮਿਲਦਾ ਸੀ ਉਸ ਤੋਂ ਉਹ ਵਧ ਤੋਂ ਵਧ ਗਿਆਨ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਸਨ। ਇਸ ਤਰ੍ਹਾਂ ਉਹ ਅਧਿਆਤਮਕ ਸੰਬਾਦ ਵਿਚ ਚੰਗੀ ਤਰ੍ਹਾਂ ਨਿਪੁੰਨ ਹੋ ਗਏ ਸਨ ਜਿਸ ਦੇ ਨਤੀਜੇ ਵਜੋਂ ਉਹਨਾਂ ਨੇ ਸਿਰਫ 26 ਸਾਲ ਦੀ ਉਮਰ ਵਿਚ ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾ ਨੰਦ ਨੂੰ ਲਗਾਤਾਰ ਤਿੰਨ ਵਾਰ ਧਰਮ ਬਹਿਸਾਂ ਵਿਚ ਹਾਰ ਦੇ ਦਿੱਤੀ ਸੀ।

ਗੁਰੂ ਨਾਨਕ ਦੇਵ ਜੀ ਦੀ ਸਿਖਿਆ ਸੀ ਕਿ ਮਨੁੱਖ ਨੂੰ ਕਦੀ ਵੀ ਧੰਨ ਸ਼ਕਤੀ ਦੇ ਲੋਭ ਵਿਚ ਨਹੀਂ ਫਸਣਾ ਚਾਹੀਦਾ। ਵਾਹਿਗੁਰੂ ਦੇ ਜਾਪ ਰਾਹੀਂ ਉਸ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ। ਇਨਸਾਨ ਨੂੰ ਆਪਣੀ ਦੌਲਤ ਗਰੀਬ ਲੋਕਾਂ ਨਾਲ ਵੰਡਣੀ ਚਾਹੀਦੀ ਹੈ। ਗੁਰੂ ਨਾਨਕ ਦੇਵ ਜੀ ਨੇ ਅਸਮਾਨਤਾ ਅਤੇ ਛੂਤਛਾਤ ਛੱਡਕੇ ਬਰਾਬਰਤਾ ਤੇ ਨੇਕ ਕੰਮਾਂ 'ਤੇ ਅਧਾਰਿਤ ਜੀਵਨ ਗੁਜਾਰਿਆ। ਗੁਰੂ ਨਾਨਕ ਦੇਵ ਜੀ ਨੇ ਸਿਰਫ ਸਮਾਜਿਕ,ਧਾਰਮਿਕ ਅਤੇ ਅਧਿਆਤਮਕ ਦੁਰਾਚਾਰ ਦੇ ਵਿਰੁੱਧ ਆਵਾਜ ਨਹੀਂ ਉਠਾਈ ਸਗੋਂ ਰਾਜਿਆਂ ਤੇ ਸਮਰਾਟਾਂ ਅਤੇ ਅਨਿਆ ਦੇ ਵਿਰੁੱਧ ਵੀ ਡੱਟ ਕੇ ਖੜੇ ਸਨ।

ਸਮੇਂ ਦੇ ਮੋੜ ਨਾਲ ਤੇ ਹਾਲਾਤਾਂ ਦੇ ਬਦਲਣ ਦੇ ਨਾਲ-ਨਾਲ ਲੋਕਾਂ ਨੇ ਗੁਰੂ ਜੀ ਦੀਆਂ ਸਿਖਿਆਵਾਂ ਤੋਂ ਦੂਰ ਹੋਣਾ ਸ਼ੁਰੂ ਕਰ ਦਿੱਤਾ ਜਿਸ ਕਾਰਨ ਸਿੱਖੀ ਵਿਚ ਗਿਰਾਵਟ ਆਈ ਤੇ ਸਿੱਖ ਕ੍ਰਿਸਚੀਅਨ, ਮਿਸ਼ਨ,ਆਰੀਆ ਸਮਾਜ,ਬ੍ਰਹਮੋਂ ਸਮਾਜ ਤੇ ਮੁਸਲਿਮ ਦੇ ਮਜ਼ਬੂਤ ਪ੍ਰਭਾਵ ਹੇਠਾਂ ਆ ਗਏ ਜਿਸ ਦੇ ਫਲਸਰੂਪ ਸਿੱਖਾਂ ਦਾ ਇਨ੍ਹਾਂ ਧਰਮਾਂ ਵਲ ਤਬਦੀਲ ਹੋਣਾ ਸ਼ੁਰੂ ਹੋ ਗਿਆ ।

ਭਾਈ ਦਿੱਤ ਸਿੰਘ ਜੀ ਗੁਰੂਆਂ ਦੀਆਂ ਸਿਖਿਅਵਾਂ ਦੇ ਧਾਰਨੀ ਸਨ ਅਤੇ ਸਿੱਖ ਗੁਰੂਆਂ ਦੀ ਮਹਾਨਤਾ ਤੇ ਉਹਨਾਂ ਦੀਆਂ ਸਿਖਿਆਵਾਂ ਦੇ ਪੂਰੀ ਤਰ੍ਹਾਂ ਜਾਣੂ ਸਨ। ਇਸ ਲਈ ਗਿਆਨੀ ਜੀ ਨੇ ਆਪਣੇ ਪ੍ਰਚਾਰ ਦੇ ਸਾਧਨਾਂ,ਪੁਸਤਕਾਂ ਤੇ ਖਾਲਸਾ ਅਖਬਾਰ ਰਾਹੀਂ ਸੁਤੀ ਪਈ ਸਿੱਖ ਕੌਮ ਨੂੰ ਜਗਾਉਣ ਦਾ ਕੰਮ ਆਪਣੇ ਜੀਵਨ ਦਾ ਨਿਸ਼ਾਨਾ ਬਣਾਇਆ ਭਾਵੇਂ ਕੱਟੜ ਲੋਕਾਂ ਨੇ ਉਹਨਾਂ ਦਾ ਵਿਰੋਧ ਕੀਤਾ ਅਤੇ ਨਿਡਰਤਾ ਨਾਲ ਸਿੱਖਾਂ ਦੀ ਅਖੌਤੀ ਉੱਚੀ ਕਲਾਸ ਦੇ ਵੈਰ ਦਾ ਵੀ ਸਾਹਮਣਾ ਕਰਦੇ ਹੋਏ ਆਪਣੀਆਂ ਕਦਰਾਂ ਕੀਮਤਾਂ ਨਾਲ ਖੜੇ ਰਹੇ ਜਿਹੜੀਆਂ ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ

*ਬਾਕੀ ਸਫਾ 23 'ਤੇ*

## ਸਾਡੇ ਸਿਰਾਂ ਤੇ ਦਸਤਾਰ ਦਾ ਸਿਹਰਾ ਕੌਮ ਦੇ ਮਾਣਮੱਤੇ ਵਿਦਵਾਨ ਭਾਈ ਦਿੱਤ ਸਿੰਘ ਗਿਆਨੀ ਤੇ ਪ੍ਰੋ. ਗੁਰਮੁੱਖ ਸਿੰਘ ਦੇ ਸਿਰ ਸਜਦਾ ਹੈ, ਪਰ ਸਿੱਖ ਕੌਮ ਨੇ ਉਹਨਾਂ ਦੀ ਕਰਨੀ ਦਾ ਮੁੱਲ ਨਹੀਂ ਪਾਇਆ।

ਇੰਜ. ਸੁਰਜਨ ਸਿੰਘ ਜੱਸਲ

ਭਾਈ ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਸਿੱਖ ਕੌਮ ਦੇ ਪਹਿਲੇ ਪ੍ਰੋਫੈਸਰ ਸਨ। ਦੋਵੇਂ ਵਿਦਵਾਨਾਂ ਦਾ ਸਿੱਖ ਕੌਮ ਲਈ ਇੱਕ ਪਰਸਪਰ ਵਿਸ਼ਵਾਸ਼ ਇਨ੍ਹਾਂ ਨੂੰ ਸਿੰਘ ਸਭਾ ਲਹਿਰ ਦਾ ਜਗਦਾ ਦੀਪ ਬਣਾ ਦਿੰਦਾ ਹੈ ਕਿਉਂਕਿ ਇਨ੍ਹਾਂ ਨੇ ਸਿੱਖ ਨੌਜਵਾਨਾਂ ਵਿੱਚ ਵਿੱਦਿਆ ਦੀ ਘਾਟ ਵੱਲ ਵਿਸ਼ੇਸ਼ ਧਿਆਨ ਦਿੱਤਾ। 12 ਜੂਨ 1886 ਈਸਵੀ ਨੂੰ ਪੋ: ਗੁਰਮੁਖ ਸਿੰਘ ਜੀ ਦੀ ਸਰਪ੍ਰਸਤੀ ਹੇਠ ਸਪਤਾਹਿਕ ਪੱਤਰ 'ਖਾਲਸਾ ਅਖਬਾਰ'ਸ਼ੁਰੂ ਹੋ ਗਿਆ,ਮਗਰੋਂ ਭਾਈ ਦਿੱਤ ਸਿੰਘ ਗਿਆਨੀ ਜੀ ਇਸਦੇ ਸੰਪਾਦਕ ਰਹੇ। ਇਹ ਗੁਰਬਾਣੀ ਦੇ ਡੂੰਘੇ ਵਿਚਾਰਵਾਨ ਹੋਣ ਦੇ ਨਾਤੇ, ਕੌਮੀ ਉੱਨਤੀ ਦੇ ਚਾਹਵਾਨ ਸਨ। ਆਪਣੀ ਕੌਮ ਵਿੱਚ ਗੁਰੂ ਗ੍ਰੰਥ ਸਾਹਿਬ 'ਤੇ ਆਧਾਰਿਤ ਵਿਗਿਆਨਕ ਸੋਚ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕਰਦੇ ਸਨ। ਭਾਰਤ ਵਿੱਚ ਚੰਦਰੀ ਪੋਥੀ ਅਨੁਸਾਰ ਜਾਤਪਾਤ ਪ੍ਰਥਾ ਨੂੰ ਆਪਣੇ ਦਿਲੋਂ ਦਿਮਾਗ ਵਿੱਚੋਂ ਕੱਢਕੇ ਅਤੇ ਸਾਂਝੀਵਾਲਤਾ ਨੂੰ ਬਚਾ ਕੇ, ਸਿੱਖ ਕੌਮ ਲਈ ਅੱਗੇ ਵਧੇ। ਆਪਣੇ ਖਾਲਸਾ ਅਖਬਾਰ ਵਿੱਚ ਭਾਰਤ ਵਰਣ ਪ੍ਰਣਾਲੀ ਅਤੇ ਜਾਤਪਾਤ ਨੂੰ ਭਾਰਤ ਦੇ ਗੁਲਾਮ ਹੋਣ ਦਾ ਮੂਲ ਕਾਰਨ ਪ੍ਰਗਟਾਇਆ।

ਪ੍ਰੋ: ਗੁਰਮੁਖ ਸਿੰਘ ਆਪਣੀਆਂ ਲਿਖਤਾਂ ਵਿੱਚ ਸਿੱਖ ਕੌਮ ਨੂੰ ਢਾਹ ਲਾਉਣ ਵਾਲੇ ਕਾਰਨਾਂ ਉੱਤੇ ਉਂਗਲ ਧਰਕੇ ਇਨ੍ਹਾਂ ਨੂੰ ਦੂਰ ਕਰਨ ਦੀ ਪ੍ਰੇਰਣਾ ਦਿੰਦੇ ਸਨ ਉਦਾਹਰਣ ਵਜੋਂ ਗੁਰਮੁਖੀ ਅਖਬਾਰ ਦੇ 16 ਜੂਨ 1883 ਈਸਵੀ ਦੇ ਅੰਕ ਵਿੱਚ ਉਨ੍ਹਾਂ ਲਿਖਿਆ "ਜੋ ਲੋਕ ਆਪਨੀ ਮਾਨ ਪ੍ਰਤਿਸ਼ਟਾ ਚਾਹੁੰਦੇ ਹਨ,ਉਹ ਚਾਹੇ ਇੱਲ ਦਾ ਨਾਂ ਕੁੱਕੜ ਬੀ ਨਾ ਜਾਨਦੇ ਹੋਣ,ਉਹ ਬੇਇਤਫਾਕੀ ਨੇ ਸਾਡੇ ਲੋਕਾਂ ਦਾ ਨਾਸ ਕੀਤਾ।" ਗਿਆਨੀ ਦਿੱਤ ਸਿੰਘ ਦੀ ਸਰਲ ਅਤੇ ਸਪਸ਼ਟ ਸੋਚ ਹੇਠ ਲਿਖੀ ਉਦਾਹਰਣਾਂ ਤੋਂ ਸਪਸ਼ਟ ਹੋ ਜਾਂਦੀ ਹੈ ਜੋ 15 ਜੁਲਾਈ 1898 ਦੇ ਖਾਲਸਾ ਅਖਬਾਰ ਵਿੱਚ ਅੰਕਿਤ ਹੈ:- ਇਸ ਦੇਸ਼ ਦੇ ਲੋਗਾਂ ਵਿਚ ਇਹ ਚਾਲ ਹੈ ਕਿ ਅਨਪੜ੍ਹ ਆਦਮੀ ਨੂੰ ਭੀ ਜੋ ਅਪਨੀ ਜਾਤੀ ਬ੍ਰਹਮਣ ਦਸਦਾ ਹੋਵੇ, ਪੰਡਤ ਜੀ ਕਰਕੇ ਸਦਦੇ ਹਨ,ਅਰ ਇਸ ਤੋਂ ਬਿਨਾਂ ਜੋ ਕੋਈ ਦੂਸਰੇ ਵਰਨ ਦਾ ਆਦਮੀ ਭਾਵੇਂ ਕਿਤਨਾ ਹੀ ਸ਼ਾਸਤ੍ਰ ਦਾ ਵੇਤਾ ਹੋਵੇ ਉਸਨੂੰ ਕਦੇ ਭੀ ਪੰਡਤ ਨਹੀਂ ਜਾਨਦੇ.......ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਡਤ ਦਾ ਲਖਨ ਇਸ ਪ੍ਰਕਾਰ ਕਥਨ ਕਰਦੇ ਹਨ,ਯਥਾ:ਸੁਖਮਨੀ ਸਾਹਿਬ ਵਿਚੋਂ 'ਸੋ ਪੰਡਿਤ ਜੋ ਮਨ ਪਰਬੋਧੈ। ਰਾਮ ਨਾਮ ਆਤਮ ਮਹਿ ਸੋਧੈ।'.....ਇਸ ਪਵਿਤ੍ਰ ਅਸ਼ਟਪਦੀ ਦਾ ਇਹ ਭਾਵ ਹੈ ਕਿ ਪੰਡਤ ਨਾਮ ਕੇਵਲ ਸੰਸਕ੍ਰਿਤ ਦੇ ਪੁਸਤਕ ਪੜ੍ਹਨ ਵਾਲੇ ਆਦਮੀ ਦਾ ਹੀ ਨਹੀਂ ਹੈ ਕਿੰਤੂ ਪੰਡਤ ਉਸ ਪੁਰਖ ਨੂੰ ਆਖਦੇ ਹਨ ਜੋ ਅਪਨੇ ਨਾਮ ਨੂੰ ਸਿਖਿਆ ਦੇਣ ਵਾਲਾ ਹੈ ਅਤੇ ਉਸ ਅਕਾਲ ਪੁਰਖ ਦੇ ਗਯਾਨ ਨੂੰ ਅਪਨੀ ਆਤਮਾ ਦੇ ਅੰਦਰ ਵਿਚਾਰ ਕਰਨੇ ਵਾਲਾ ਹੈ, ਜਿਸਦੇ ਵਿਚਾਰ ਰੂਪੀ ਰਸ ਦਾ ਪਾਠ ਕਰਕੇ ਮੰਨ ਦੇ ਰਾਗ ਦਵੈਖ ਆਦਿਕ ਕਲੇਸ਼ਾਂ ਨੂੰ ਦੂਰ ਕਰਦਾ ਹੈ।......

ਭਾਈ ਦਿੱਤ ਸਿੰਘ ਜੀ 4 ਅਗਸਤ 1899 ਦੇ ਖਾਲਸਾ ਅਖਬਾਰ ਦੇ ਵਿੱਚ ਸਰਬਪੱਖੀ ਵਿਦਵਾਨ ਹੋਣ ਦੇ ਨਾਤੇ ਖਾਲਸਾ ਨੂੰ ਸੰਸਾਰ ਦੇ ਕਿਸੇ ਵੀ ਹਿੱਸੇ ਕੰਮ ਕਰ ਕੇ ਆਪਣਾ ਗੁਜ਼ਾਰਾ ਅਤੇ ਅਮੀਰ ਹੋ ਜਾਣ ਦਾ ਵੀ ਬੇਮਿਸਾਲ ਢੰਗ ਨਾਲ ਜਿਕਰ ਕਰਦੇ ਹਨ ਜਿਵੇਂ........."ਅਸੀਂ ਅਪਨੇ ਨਿਰਬਾਹ ਲਈ ਨਿਰੀ ਸੁਸਤੀ ਹੀ ਨਾ ਅਖਤਯਾਰ ਕਰ ਬੈਠੀਏ ਕਿੰਤੂ ਵੱਡੀ ਵੱਡੀ ਸੌਦਾਗਰੀਆਂ,ਖੇਤੀ ਅਰ ਬਣਜ,ਬਯਾਪਰਾਂ ਅਤੇ ਦੂਪਾਹਗਰੀ ਨਾਲ ਅਪਨੀ ਪਾਲਨਾ ਕਰੀਏ,ਇਸ ਭੂਗੋਲ ਦੇ ਹਿੱਸਿਆਂ ਵਿਚ ਜਿਥੇ ਅਪਨਾ ਗੁਜਾਰਾ ਦੇਖੀਏ ਉਥੇ ਜੀ ਜਾ ਕੇ ਅਪਨਾ ਡੇਰਾ ਲਗਾ ਦੇਈਏ,ਜਿਸ ਤੇ ਅਸੀਂ ਦੌਲਤਵੰਦ ਹੋ ਜਾਏਂਗੇ,ਜਿਸ ਦਾ ਫਲ ਅੰਤ ਨੂੰ ਇਹ ਹੋਵੇਗਾ ਜੋ ਇਸ ਸੰਸਾਰ ਦੇ ਰੁੱਖ ਪਰ ਬੈਠਕੇ ਆਨੰਦ ਭੋਗਾਂਗੇ।.........

'ਗਿਆਨੀ ਦਿੱਤ ਸਿੰਘ ਜੀਵਨ,ਰਚਨਾ ਤੇ ਸਿੱਖ ਪੰਥ ਨੂੰ ਦੇਣ'ਕਿਤਾਬ ਦੇ ਲੇਖਕ ਡਾ: ਇੰਦਰਜੀਤ ਸਿੰਘ ਗੋਗੋਆਣੀ ਜੀ ਬਹੁਤ ਹੀ ਦਿਚਸਪ ਗੱਲ ਦੱਸਦੇ ਹਨ ਜੋ ਇਸ ਕਿਤਾਬ ਦੇ ਪੰਨਾ 269 ਤੇ ਅੰਕਿਤ ਹੈ ਜਿਵੇਂ ਗੁੱਜਰਖਾਨ ਤੋਂ ਇਕ ਸਿੰਘ ਪ੍ਰਸਨ

ਕਰਦਾ ਹੈ ਜੋ 19 ਅਪ੍ਰੈਲ 1901 ਦੇ ਖਾਲਸਾ ਅਖ਼ਬਾਰ ਵਿਚ ਛਪਿਆ ਹੈ 'ਖਾਲਸੇ ਨੂੰ ਵਲਾਇਤੀ ਖੰਡ ਖਾਣੀ ਚਾਹੀਦੀ ਹੈ ਕਿ ਨਹੀਂ?ਇਸ ਦਾ ਉੱਤਰ ਦਿੰਦੇ ਹੋਏ ਗਿਆਨੀ ਜੀ ਲਿਖਦੇ ਹਨ ਕਿ 'ਵਲਾਇਤ ਦੇ ਲੋਗ ਭੀ ਖਾਲਸਾ ਸਜਕੇ ਸਾਨੂੰ ਇਹ ਪੁੱਛਨਗੇ ਕਿ ਖਾਲਸਾ ਨੂੰ ਹਿੰਦੁਸਤਾਨੀ ਖੰਡ ਖਾਣੀ ਜੋਗ ਹੈ ਕਿ ਨਹੀਂ',ਫਿਰ ਅਸੀਂ ਕਿਆ ਉਤ੍ਰ ਦੇਵਾਂਗੇ,ਕਿਆ ਵਲਾਇਤੀ ਖੰਡ ਹੀ ਕੌੜੀ ਹੈ।ਫਿਰ ਅਜੇਹਾ ਪ੍ਰਸਨ ਕਰਨਾ ਕੋਈ ਸਿਧਾਂਤ ਸਿੱਧ ਨਹੀਂ ਕਰਦਾ।'

ਮਿ: ਐਮ.ਏ.ਮੈਕਾਲਫ ਦੀ ਲਿਖੀ ਪੁਸਤਕ 'ਸਿੱਖ ਰਿਲੀਜੀਅਨ'' ਉਹਨਾਂ ਸਿੱਖ ਪ੍ਰੇਮੀ ਵੀਰਾਂ ਲਈ ਹੈ ਜਿਹੜੇ ਕੇਵਲ ਤੇ ਕੇਵਲ ਅੰਗ੍ਰੇਜ਼ੀ ਹੀ ਜਾਣਦੇ ਹਨ ਉਹਨਾਂ ਲਈ ਇਹ ਕਿਤਾਬ ਸਿੱਖੀ ਵਿੱਚ ਪ੍ਰਵੇਸ਼ ਦਵਾਰ ਹੈ। ਇਹ ਕਿਤਾਬ ਸੰਨ 1909 ਵਿੱਚ ਪਹਿਲੀ ਵਾਰੀ ਪ੍ਰਕਾਸ਼ਿਤ ਕੀਤੀ ਗਈ।

ਮਿ: ਐਮ.ਏ.ਮੈਕਾਲਫ ਨੂੰ ਇਹ ਮਹੱਤਵਪੂਰਨ ਪੁਸਤਕ ਨੂੰ ਮੁਕੰਮਲ ਕਰਨ ਵਿੱਚ ਜਿਹੜੀਆਂ ਉੱਚ ਸ਼ਖਸ਼ੀਅਤਾਂ ਦਾ ਯੋਗਦਾਨ ਪ੍ਰਾਪਤ ਸੀ ਉਹਨਾਂ ਬਾਰੇ ਇਸ ਪੁਸਤਕ ਦੇ ਮੁਖਬੰਦ ਵਿੱਚ ਇਉਂ ਜਿਕਰ ਕਰਦੇ ਹਨ:-................... "For Literary assistance I must acknowledge my indebtedness to Sardar Kahn Singh of Nabha, one of the greatest scholars and most distinguished authors among the Sikhs, who by order of Raja of Nabha accompanied me to Europe to assist in the publication of this work and in reading the proofs thereof; to Diwan Lila Ram Watan Mal, a subordinate Judge in Sind; to the Late Bhai Shankar Dayal of Faizabad; to Bhai Hazara Singh and Bhai Sardul Singh of Amritsar, to the Late Bhai Dit Singh of Lahore, to the Late Bhai Bhagwan Singh of Patiala, and to many other Sikh Scholars for intelligent assistance they have rendered me" ................. Max Arthur Macauliffe

Royal Societies Club, London

ਦੋਵਾਂ ਪ੍ਰੋਫੈਸਰਾਂ ਨੇ ਤਨ, ਮਨ ਅਤੇ ਧਨ ਨਾਲ ਸਿੱਖ ਕੌਮ ਦੀ ਆਪਣੇ ਜੀਵਨ ਦੇ ਅੰਤਲੇ ਦਿਨਾਂ ਤੱਕ ਨਿਧੜਕ ਹੋ ਕੇ ਸੇਵਾ ਕੀਤੀ। ਪ੍ਰੋ: ਗੁਰਮੁਖ ਸਿੰਘ ਜੀ 23 ਸਤੰਬਰ 1898 ਈਸਵੀ ਦੀ ਰਾਤ ਗਈ ਤੱਕ ਚਿੱਠੀਆਂ ਲਿਖਣ ਅਤੇ ਹੋਰ ਲਿਖਤ-ਪੜਤ ਦਾ ਕੰਮ ਨਿਪਟਾਉਣ ਉਪਰੰਤ ਨੀਂਦ ਰਾਣੀ ਦੀ ਗੋਦ ਵਿੱਚ ਐਸੇ ਜਾ ਬਿਰਾਜੇ ਕਿ ਮੁੜ ਅੱਖ ਨਾ ਪੁੱਟੀ।ਭਾਈ ਦਿੱਤ ਸਿੰਘ ਗਿਆਨੀ ਜੀ ਨੇ ਖਾਲਸਾ ਅਖਬਾਰ ਲਾਹੌਰ 16 ਜੂਨ 1899 ਰਾਹੀਂ ਪੰਥ ਹਿਤੈਸ਼ੀਆਂ ਨੂੰ ਅਪੀਲ ਕੀਤੀ ਕਿ ਭਾਈ ਗੁਰਮੁਖ ਸਿੰਘ ਜੀ ਦੀ ਕੋਈ ਯਾਦਗਾਰ ਕਾਇਮ ਰੱਖੀ ਜਾਵੇ ਜਿਵੇਂ ਦੂਸਰੇ ਦੇਸ਼ਾਂ ਦੇ ਮਹਾਤਮਾ ਅਪਨੇ ਸਬੰਧੀ ਦੀ ਐਸੀ ਯਾਦਗਾਰ ਕਾਇਮ ਕਰਦੇ ਹਨ ਜਿਸ ਥੋਂ ਆਪ ਨੂੰ ਲਾਭ ਹੋਵੇ ਅਰ ਉਸ ਦਾ ਨਾਮ ਭੀ ਹਮੇਸ਼ਾ ਦੇ ਲਈ ਰੌਸ਼ਨ ਰਹੇ,ਜੈਸਾ ਕਿ ਕਈ ਮਹਾਤਮਾ ਦੇ ਨਾਮ ਪਰ ਫੰਡ ਖੋਲੀਆਂ ਗਈਆਂ ਹਨ ਜਿਸ ਪਰ ਹਰ ਇੱਕ ਪੁਰਖ ਯਥਾ ਸ਼ਕਤ ਦਾਨ ਦੇਕੇ ਉਨ੍ਹਾਂ ਨੂੰ ਵਧਾ ਰਿਹਾ ਹੈ ਅਰ ਉਸਤੇ ਆਮ ਨੂੰ ਲਾਭ ਪਹੁੰਚਦਾ ਹੈ।

ਇਸ ਬਾਤ ਨੂੰ ਸੋਚ ਕੇ ਖਾਲਸਾ ਦੀਵਾਨ ਨੇ ਇੱਕ ਕਮੇਟੀ ਮੁਕੱਰਰ ਕੀਤੀ ਜਿਸਦਾ ਨਾਂ ਭਾਈ ਗੁਰਮੁਖ ਸਿੰਘ ਯਾਦਗਾਰ ਫੰਡ ਰੱਖਿਆ ਗਿਆ ਅਤੇ ਜਿਸ ਵਿੱਚ ਇਤਨਾ ਰੁਪਿਆ ਇਕੱਠਾ ਕੀਤਾ ਜਾਵੇ ਜਿਸ ਦੇ ਸੂਦ ਨਾਲ ਉਨ੍ਹਾਂ ਦੀ ਧਰਮ ਪਤਨੀ ਸ੍ਰੀਮਤੀ ਪ੍ਰਮੇਸ਼ਰੀ ਦੇਵੀ ਦਾ ਗੁਜਾਰਾ ਹੁੰਦਾ ਰਹੇ ਅਤੇ ਅਸਲੀ ਰਕਮ ਪੰਥ ਪਾਸ ਹਮੇਸ਼ਾ ਦੇ ਲਈ ਬਣੀ ਰਹੇ।ਇਸ ਕਮੇਟੀ ਦੇ ਆਨਰੇਰੀ ਸੈਕਟਰੀ ਭਾਈ ਦਿੱਤ ਸਿੰਘ ਜੀ ਗਿਆਨੀ ਨੂੰ ਮਕੱਰਰ ਕੀਤਾ ਗਿਆ ਅਤੇ ਇਸ ਕਮੇਟੀ ਦੇ ਕਾਇਦੇ ਅਤੇ ਪ੍ਰੇਜੀਡੈਂਟ ਆਦਿਕ ਦਾ ਇੰਤਖਾਬ ਪੂਰੇ ਢੰਗ ਪਰ ਹੋ ਜਾਣ ਤੋਂ ਬਾਅਦ ਸੰਪੂਰਨ ਪ੍ਰੇਮੀਆਂ ਨੂੰ ਖ਼ਬਰ ਦੇਣ ਦੀ ਗੱਲ ਹੈ। 22 ਸਤੰਬਰ 1899 ਖਾਲਸਾ ਅਖਬਾਰ ਲਾਹੌਰ ਵਿੱਚ ਇੱਕ ਅਨੋਖੀ ਖਬਰ ਪ੍ਰਕਾਸ਼ਿਤ ਹੋਈ ਜੋ ਇਸ ਪ੍ਰਕਾਰ ਹੈ "24 ਸਤੰਬਰ ਵਾਲੇ ਦਿਨ ਭਾਈ ਗੁਰਮੁੱਖ ਸਿੰਘ ਜੀ ਨੂੰ ਚੜ੍ਹਾਈ ਕੀਤਿਆਂ ਹੋਇਆ ਇਕ ਸਾਲ ਪੂਰਾ ਹੋ ਚੁਕਿਆ ਹੈ, ਆਸ਼ਾ ਹੈ ਜੋ ਉਨ੍ਹਾਂ ਦੇ ਸੱਜਨ ਮਹਾਤਮਾ ਇਸ ਦਿਨ ਪਰ ਉਨ੍ਹਾਂ ਦੇ ਉਪਕਾਰਾਂ ਨੂੰ ਯਾਦ ਕਰਨਗੇ।" ਭਾਈ ਗੁਰਮੁੱਖ ਸਿੰਘ ਜੀ ਦੀ ਵਿਦੇਸ਼ੀ ਪੱਧਰ ਤੇ ਕੋਈ ਯਾਦਗਾਰ ਕਾਇਮ ਰੱਖਣ ਦੇ ਇੱਛੁਕ ਭਾਈ ਦਿੱਤ ਸਿੰਘ ਜੀ ਸਾਥੋਂ ਸਦਾ ਲਈ 6 ਸਤੰਬਰ 1901 ਨੂੰ ਸਵੇਰੇ 10.30 ਵਜੇ ਅਕਾਲ ਪੁਰਖ ਨੂੰ ਪਿਆਰੇ ਹੋ ਗਏ।

ਡਾ ਨਰਿੰਦਰ ਸਿੰਘ ਕਪੂਰ ਰਚਿਤ ਕਿਤਾਬ "ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ" ਪੰਨਾ 22 ਤੇ ਅੰਕਿਤ ਹੈ ਕਿ ਗਿਆਨੀ ਜੀ ਦੇ ਵਿਛੋੜੇ ਦਾ ਦੁੱਖ ਸਾਰੇ ਪੰਥ ਨੂੰ ਹੋਇਆ। ਉਨ੍ਹਾਂ ਨੂੰ ਸ਼ਰਧਾਜਲੀ ਭੇਟ ਕਰਨ ਲਈ ਸਭ ਭਾਸ਼ਾਵਾਂ ਦੇ ਸਮਾਚਾਰ ਪਤਰਾਂ ਅਤੇ ਰਸਾਲਿਆਂ ਨੇ ਕਾਲੇ ਹਾਸ਼ੀਏ ਨਾਲ ਮਜਮੂਨ ਛਾਪੇ। ਅੰਮ੍ਰਿਤਸਰ ਸਿੰਘ ਸਭਾ ਦੇ ਆਦਰਸ਼ਾਂ ਦਾ ਪ੍ਰਚਾਰ ਕਰਨ ਵਾਲੇ

ਖਾਲਸਾ ਸਮਾਚਾਰ ਵਿੱਚ ਵੀ ਗਿਆਨੀ ਜੀ ਦੇ ਸਨਮਾਨ ਵਿ. ਸੰਪਾਦਕੀ ਲਿਖੇ ਗਏ ਅਤੇ ਪਾਠਕਾਂ ਦੇ ਪੱਤਰ ਛਾਪੇ ਗਏ ਜਿਵੇਂ ਹੇਠ ਲਿਖੀ ਉਦਾਹਰਣ ਤੋਂ ਸਪਸ਼ਟ ਹੈ।

*"ਭਾਈ ਦਿੱਤ ਸਿੰਘ ਜੀ ਦਾ ਸ਼ੋਕ"*

ਅੱਜ ਆਪ ਦਾ ਪਰਚਾ ਨੰਬਰ 43 ਜਿਸ ਵਿੱਚ ਭਾਈ ਦਿੱਤ ਸਿੰਘ ਐਡੀਟਰ ਖਾਲਸਾ ਅਖਬਾਰ ਦੀ ਖਬਰ ਸੀ ਪੁੱਜਾ ਜਿਸ ਨੂੰ ਪੜ੍ਹਨ ਥੀ ਉਹ ਰੰਜ ਹੋਇਆ ਜੋ ਕਥਨ ਤੀ ਬਾਹਰ ਹੈ।ਹਾਏ ਕੌਮ ਦੀਆਂ ਸਾਰੀਆਂ ਉਮੀਦਾਂ ਇਕ ਖਿਨ ਵਿਚ ਉਡ ਗਈਆ...... ਜੋ ਲਾਪ੍ਰਵਾਹੀ ਸਿਖਾਂ ਨੇ ਅਪਨੇ ਕੰਮ ਕਰਨ ਵਾਲਿਆਂ ਦੀ ਯਾਦਗਾਰ ਵਿਚ ਦਸੀ ਹੈ ਉਹ ਤਾਂ ਸਭ ਤੀਂ ਵਧੀਕ ਹੈ-ਭਾਈ ਗੁਰਮੁਖ ਸਿੰਘ ਦੀ ਯਾਦਗਾਰ ਵੱਲ ਵੇਖੋ ਪਤਾ ਹੀ ਨਹੀਂ ਤੇ ਭਾਈ ਦਿੱਤ ਸਿੰਘ ਦੀ ਯਾਦਗਾਰ ਦਾ ਤਾਂ ਕਿਸੀ ਨੂੰ ਚੇਤਾ ਹੀ ਨਹੀਂ ਆਯਾ। ਮੈਨੂੰ ਖਤਰਾ ਹੈ ਜੋ ਮਤੇ ਭਾਈ ਦਿੱਤ ਸਿੰਗ ਜੀ ਦੀ ਯਾਦਗਾਰ ਵੀ ਗਲਾਂ ਗਪੌੜਿਆਂ ਵਿਚ ਤੇ ਲੈਕਚਰਾਂ ਤੇ ਅਕਬਾਰੀ ਮਜ਼ਮੂਨਾਂ ਵਿਚ ਹੀ ਖਤਮ ਨਾ ਹੋ ਜਾਵੇ।ਭਾਈ ਦਿੱਤ ਸਿੰਘ ਜੀ ਨੇ ਉਹ ਕੰਮ ਕੀਤਾ ਜੋ ਹੋਰ ਕਿਸੀ ਤੀਂ ਹੋਨਾ ਕਠਨ ਹੈ ਪੜ੍ਹੇ ਤੇ ਲਿਖੇ ਹੋਏ ਅਗਰ ਅਜ ਕਲ ਜੋ ਸਿਖ ਦਿਸਦੇ ਹੈਨ ਤਾਂ ਇਹ ਉਸੀ ਸ਼ੇਰ ਮਰਦ ਦਾ ਕੰਮ ਹੈ........ਸੋ ਪੜੇਹ ਲਿਖੇ ਸਿਖਾਂ ਦਾ ਫਰਜ ਜਾਨਦਾ ਹਾਂ ਉਹਨਾਂ ਦੀ ਅਜੇਹੀ ਯਾਦਗਾਰ ਬਨਾਵਣ ਜੋ ਹਮੇਸ਼ਾ ਵਾਸਤੇ ਹੋਵੇ।ਭਾਈ ਵੀਰ ਸਿੰਘ ਜੀ ਨੇ ਗਿਆਨੀ ਦਿੱਤ ਸਿੰਘ ਜੀ ਪ੍ਰਤੀ ਬਹੁਤ ਹੀ ਸੰਵੇਦਨਸ਼ੀਲ ਸ਼ਬਦ ਵਰਤੇ ਹਨ ਕ ਆਪਦੇ ਦਿਹਾਂਤ ਨਾਲ ਕੌਮ ਨੂੰ ਸਖਤ ਨੁਕਸਾਨ ਪਹੁੰਚਾ ਹੈ ਕਿਉਂਕਿ ਉਨ੍ਹਾਂ ਦੀ ਲਿਆਕਤ ਦਾ ਦੂਸਰਾ ਆਦਮੀ ਨਜਰ ਨਹੀਂ ਆਉਂਦਾ ਅਤੇ ਭਾਈ ਦਿੱਤ ਸਿੰਘ ਜੀ ਨੂੰ ਕੌਮੀ ਸੇਵਾ ਵਿਚ ਸ਼ਹਦਿ ਹੋਣਾ ਲਿਖਿਆ ਹੈ।ਇਹ ਗੱਲ ਡਾ: ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਆਪਣੀ ਪੁਸਤਕ ਵਿਚ ਵੱਡੀ ਸ਼ਰਧਾ ਨਾਲ ਅੰਕਿਤ ਕੀਤੀ ਹੈ।

ਭਾਈ ਦਿੱਤ ਸਿੰਘ ਗਿਆਨੀ ਦੀ ਯਾਦਗਾਰ ਵਿਚ 'ਭਾਈ ਦਿੱਤ ਸਿੰਘ ਜੀ ਮੈਮੋਰੀਅਲ ਫੰਡ ਕਮੇਟੀ'ਬਣਾਈ ਗਈ।ਇਸ ਕਮੇਟੀ ਨੇ ਉਨ੍ਹਾਂ ਦੇ ਸਪੁੱਤਰ ਡਾ: ਬਲਦੇਵ ਸਿੰਘ ਦੀ ਡਾਕਟਰੀ ਦੀ ਅਧੂਰੀ ਪੜ੍ਹਾਈ ਨੂੰ ਮਕੰਮਲ ਕਰਵਾਇਆ।ਸੰਨ 1901 ਵਿੱਚ ਭਾਈ ਤਖਤ ਸਿੰਘ ਨੇ ਆਪਣੇ ਅਧਿਆਪਕ ਗਿਆਨੀ ਦਿੱਤ ਸਿੰਘ ਦੀ ਯਾਦ ਵਿੱਚ 'ਭਾਈ ਦਿੱਤ ਸਿੰਘ ਲਾਇਬ੍ਰੇਰੀ' ਫਿਰੋਜਪੁਰ ਸਥਾਪਿਤ ਕਰਕੇ ਬੇਮਿਸਾਲ ਉਦਾਹਰਣ ਪੇਸ਼ ਕੀਤੀ।

ਬਹੁਤ ਅਫਸੋਸ ਦੀ ਗੱਲ ਹੈ ਕਿ ਸਿੱਖ ਕੌਮ ਵਿੱਚ ਪ੍ਰੋ: ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੀ ਯਾਦ ਵਿਚ ਬਣੀਆਂ ਕਮੇਟੀਆਂ,ਭਾਈ ਗੁਰਮੁਖ ਸਿੰਘ ਯਾਦਗਾਰ ਫੰਡ ਕਮੇਟੀ ਭਾਈ ਦਿੱਤ ਸਿੰਘ ਜੀ ਮੈਮੋਰੀਅਲ ਫੰਡ ਕਮੇਟੀ ਸ਼ਾਇਦ ਅਲੋਪ ਹੋ ਚੁੱਕੀਆਂ ਹਨ।ਕਾਸ਼ ਇਹ ਫੰਡ ਕਮੇਟੀਆਂ ਸਫਲ ਹੋ ਜਾਂਦੀਆਂ ਅਤੇ ਅੱਜ ਦੀ ਤਾਰੀਖ ਵਿਚ ਇਨ੍ਹਾਂ ਦੁਆਰਾ ਰਚਿਤ ਅਲੋਪ ਹੋਇਆ ਕੁਝ ਹੋਰ ਸਾਹਿਤ ਉਪਲਬਧ ਹੁੰਦਾ ਅਤੇ ਸਿੱਖ ਕੌਮ ਨੂੰ ਵਿਸ਼ੇਸ਼ ਕਰਕੇ ਸਿੱਖੀ ਨੂੰ ਸਮਝਣ ਵਾਲੇ ਵੀਰਾਂ ਲਈ ਬਹੁਤ ਹੀ ਲਾਹੇਵੰਦ ਸਿੱਧ ਹੁੰਦਾ। ਡਾ: ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਕਿਤਾਬ ਦੇ ਪੰਨਾ 341 ਤੇ ਅਫਸੋਸ ਪ੍ਰਗਟ ਕੀਤਾ ਕਿ ਭਾਈ ਦਿੱਤ ਸਿੰਘ ਨੂੰ ਪੰਜਾਬੀ ਸਾਹਿਤਕ ਮੰਡਲ ਅਤੇ ਸਿੱਖ ਪੰਥ ਵਿੱਚ ਉਨ੍ਹਾਂ ਨੂੰ ਜੋ ਸਥਾਨ ਮਿਲਣਾ ਚਾਹੀਦਾ ਸੀ, ਉਹ ਨਹੀ ਦਿੱਤਾ ਗਿਆ।ਅੱਜ ਦੀ ਸਿੱਖ ਕੌਮ ਦਾ ਫਰਜ ਹੈ ਕਿ ਇਨ੍ਹਾਂ ਸਿੱਖ ਵਿਦਵਾਨਾਂ ਦੀ ਯਾਦ ਨੂੰ ਸੁਰਜੀਤ ਕੀਤਾ ਜਾਵੇ ਅਤੇ ਇਨ੍ਹਾਂ ਦੀ ਵਿਗਿਆਨਕ ਸੋਚ ਤੇ ਹੋਰ ਖੋਜ ਕੀਤੀ ਜਾਵੇ।ਇਹ ਹੀ ਭਾਈ ਗੁਰਮੁਖ ਸ਼ਿੰਘ ਅਤੇ ਭਾਈ ਦਿੱਤ ਸਿੰਘ ਗਿਆਨੀ ਜੀ ਨੂੰ ਸੱਚੀ ਤੇ ਸੁੱਚੀ ਸ਼ਰਧਾਂਜਲੀ ਹੋਵੇਗੀ।

9815549523

## *ਆਪਣੇ ਵਿਚਾਰ/ਸਵਾਲ ਜਰੂਰ ਭੇਜੋ*

***ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਉਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉਚਾ ਕਰਨ ਲਈ ਯਤਨ ਕਰਦੇ ਰਹੀਏ। ਪੁਛੋ ਤਾਂ ਸਹੀ- ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।***

ਮੁੱਖ ਸੰਪਾਦਕ

# ਸਿਹਤਮੰਦ ਸਮਾਜ ਦੀ ਸਿਰਜਣਾ

*ਗਿਆਨੀ ਧਰਮ ਸਿੰਘ ਭੰਖਰਪੁਰ*

ਇਸ ਧਰਤੀ ਨੂੰ ਸਹੀ ਅਰਥਾਂ 'ਚ' 'ਧਰਮਸਾਲ' ਬਣਾ ਕੇ ਨਿਰੋਏ ਤੇ ਸਿਹਤਮੰਦ ਸਮਾਜ ਦੀ ਸਿਰਜਣਾ ਹੀ ਗੁਰੂ ਨਾਨਕ ਮਿਸ਼ਨ ਹੈ,ਸਗਲ ਜਗਤ ਦਾ ਉਧਾਰ ਹੋਵੇ,ਸਰਬੱਤ ਦਾ ਭਲਾ ਹੋਵੇ,ਸਮੁੱਚੀ ਮਨੁੱਖਤਾ ਸਿਹਤਮੰਦ ਹੋਵੇ।ਗੁਰੂ ਨਾਨਕ ਦੇਵ ਜੀ ਨੇ ਸਿਹਤਮੰਦ ਸਮਾਜ ਦਾ ਜੋ ਨਕਸ਼ਾ ਉਲੀਕਿਆ ਹੈ,ਉਹਦੇ ਵਿੱਚ ਨਾ ਤਾਂ ਗਰੀਬਾਂ ਦਾ ਹੱਕ ਖਾ-ਖਾ ਕੇ,ਢਿੱਡ ਵਧਾਉਣ ਵਾਲੇ ਲੋਕਾਂ ਲਈ ਕੋਈ ਥਾਂ ਹੈ ਤੇ ਨਾ ਹੀ ਭੁੱਖ-ਮਰੀ ਨਾਲ ਮਰਦੇ ਇਨਸਾਨਾਂ ਦੀ ਮੌਤ ਬਰਦਾਸ਼ਤ ਕੀਤੀ ਗਈ ਹੈ।ਨਾ ਵਿਹਲੜਪੁਣੇ ਦੀ ਖੁੱਲ ਹੈ ਤੇ ਨਾ ਹੀ ਅੱਠੇ-ਪਹਿਰ ਗੁਲਾਮੀ ਭਰੀ ਮਜ਼ਦੂਰੀ ਅਥਵਾ ਵਗਾਰ ਢੋਣਾ ਹੀ ਪਰਵਾਨ ਹੈ।ਗੁਰੂ ਨਾਨਕ ਮਿਸ਼ਨ ਸੰਤੁਲਿਤ ਜੀਵਨ-ਜਾਚ ਦੀ ਸਥਾਪਤੀ ਲੋੜਦਾ ਹੈ,ਜਿਸ ਅਨੁਸਾਰ ਮਨੁੱਖੀ ਹਿਰਦਿਆਂ ਅੰਦਰ ਨਾ ਹੀ ਦੂਜਿਆਂ ਨੂੰ ਸਾੜ ਦੇਣ ਵਾਲੀ ਗਰਮੀ ਹੋਵੇ ਤੇ ਨਾ ਸਾਹ-ਸਤ ਹੀਣ ਬਰਫੀਲੀ ਠੰਢ ਹੋਵੇ।ਹਿਰਦਿਆਂ ਵਿੱਚ ਚੜ੍ਹਦੇ ਸੂਰਜ ਦੀ ਪਿਆਰੀ-ਪਿਆਰੀ ਨਿੱਘ ਹੋਵੇ ਤੇ ਪੁੰਨਿਆਂ ਦੇ ਚੰਦਰਮਾ ਵਰਗੀ ਪਵਿੱਤਰ-ਸੀਤਲਤਾ ਹੋਵੇ।ਦੁਸ਼ਟਾਂ ਵਿੱਚੋਂ ਦੁਸ਼ਟਤਾਈ ਧੋਣ ਦੀ ਸਮਰੱਥਾ ਅਤੇ ਮਨੁੱਖਤਾ ਨਾਲ ਪਿਆਰ ਭਰੀ ਦੋਸਤੀ ਹੋਵੇ।

ਅਜੋਕੇ ਸਿਹਤ-ਗਿਆਨੀਆਂ ਨੇ ਸਿਹਤਮੰਦ ਸਮਾਜ ਬਣਾਉਣ ਹਿੱਤ,ਇੱਕ ਸਿਹਤਮੰਦ ਵਿਅਕਤੀ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਵਿਆਖਿਆ ਅਧੂਰੀ ਹੈ,ਕਿਉਂਕਿ ਉਹ ਅਜੇ ਵੀ ਧਾਰਮਿਕ ਪੱਖ ਭਾਵ(ਸਚਿਆਰ-ਜੀਵਨ-ਪੱਖ)ਨੂੰ ਅੱਖੋਂ ਓਹਲੇ ਕਰੀਂ ਬੈਠੇ ਹਨ।ਉਹ ਕਹਿੰਦੇ ਹਨ ਕਿ ਮਨੁੱਖ ਜਿਸਮਾਨੀ ਪੱਖੋਂ ਰਿਸ਼ਟ-ਪੁਸ਼ਟ ਹੋਵੇ, ਸਮਾਜਿਕ ਪੱਧਰ ਚੰਗਾ ਹੋਵੇ ਤਾਂ ਉਹ ਸਿਹਤਮੰਦ ਮਨੁੱਖ ਸਮਝਿਆ ਜਾਵੇਗਾ।ਪਰ ਸਤਿਗੁਰੂ ਜੀ ਇਨ੍ਹਾਂ ਸਾਰੀਆਂ ਬਿਮਾਰੀਆਂ ਦੀ ਜੜ੍ਹ ਉਖੇੜਨ ਦੀ ਗੱਲ ਕਰਦੇ ਹਨ।

ਗੁਰਮਤਿ ਵਿਚਾਰਧਾਰਾ ਦੀ ਰੌਸ਼ਨੀ ਵਿੱਚ ਜੋ ਵਿਅਕਤੀ ਧਾਰਮਿਕ ਪੱਖੋਂ,ਆਰਥਿਕ ਪੱਖੋਂ,ਸਮਾਜਿਕ ਪੱਖੋਂ ਤੇ ਰਾਜਨੀਤਕ ਪੱਖੋਂ ਨਰੋਇਆ ਹੈ,ਉਹ ਪੂਰਨ ਤੌਰ ਤੇ ਸਿਹਤਮੰਦ-ਇਨਸਾਨ ਹੈ।ਸਿਹਤਮੰਦ ਮਨੁੱਖ ਲਈ ਜਿਥੇ ਜਿਸਮਾਨੀ ਨਰੋਇਆਪਣ ਜ਼ਰੂਰੀ ਹੈ,ਉਥੇ ਪਹਿਲੋਂ ਰੂਹਾਨੀ ਤੇ ਇਖਲਾਕੀ ਨਰੋਇਆਪਣ ਹੋਣਾ ਸਰੀਰਕ ਨਰੋਏਪਣ ਤੋਂ ਵੀ ਵੱਧ ਜ਼ਰੂਰੀ ਹੈ।ਮਾਨਸਿਕ ਤੌਰ 'ਤੇ ਮਰੇ ਹੋਏ ਮਨੁੱਖ ਨੂੰ,ਸਰੀਰੋਂ ਨਰੋਇਆ ਵੇਖ ਕੇ ਗੁਰਮਤਿ ਸਿਹਤਮੰਦੀ ਸਵੀਕਾਰ ਨਹੀਂ ਕਰਦੀ।ਮਨ ਵੀ ਸੱਚਾ ਹੋਵੇ ਤੇ ਮੁੱਖ ਵੀ,'ਮਨਿ ਸਾਚਾ ਮੁਖਿ ਸਾਚਾ ਸੋਇ' ਤੋਂ ਇਹ ਭਾਵ ਲਿਆ ਜਾ ਸਕਦਾ ਹੈ।ਜਿਸ ਦੇ ਹਿਰਦੇ ਵਿੱਚ ਸੱਚਾਈ ਹੈ,ਸੱਚ ਵਸਿਆ ਹੋਇਆ ਹੈ,ਕਪਟ,ਝੂਠ ਵਰਗੀ ਬਿਮਾਰੀ ਨਹੀਂ,ਉਹ ਸਰੀਰਕ ਤੌਰ 'ਤੇ ਵੀ ਨਰੋਇਆ ਹੁੰਦਾ ਹੈ।ਅਜੋਕੇ ਮਨੋਵਿਗਿਆਨੀਆਂ ਵੱਲੋਂ ਇਹ ਗੱਲ ਹੁਣ ਸਪੱਸ਼ਟ ਹੋ ਚੁੱਕੀ ਹੈ ਕਿ ਬਹੁਤਾ ਕਰਕੇ ਮਨ ਦੇ ਰੋਗੀ,ਝੂਠੇ,ਕਪਟੀ,ਤ੍ਰਿਸ਼ਨਾ,ਚਿੰਤਾ ਵਿਚ ਗ੍ਰਸਤ ਲੋਕਾਂ ਨੂੰ ਹੀ ਬਹੁਤੇ ਸਰੀਰਕ ਰੋਗ ਚਿੰਬੜਦੇ ਹਨ।

ਗੁਰਮਤਿ ਦਾ ਧਾਰਮਿਕ ਪੱਖ ਤੋਂ ਭਾਵ ਹੈ ਸਚਿਆਰੇ ਹੋਣਾ।ਐ ਸੰਸਾਰ ਦੇ ਭੋਲੇ ਲੋਕੋ!ਜਿਹੜੇ ਮਨੁੱਖ ਖੁਦ ਝੂਠੇ-ਕੂੜਿਆਰ ਹਨ,ਸੱਚ ਦੇ ਧਾਰਨੀ ਨਹੀਂ, ਸੱਚੀ ਸੁੱਕ੍ਰਿਤ ਨਹੀਂ ਕਰਦੇ,ਝੂਠ ਤੇ ਬੇਈਮਾਨੀ ਦੀ ਖੱਟੀ ਖਾਂਦੇ ਹਨ,ਰਿਸ਼ਵਤਖੋਰੀ ਨਸ਼ਿਆਂ,ਵਿਕਾਰਾਂ ਵਿੱਚ ਅੱਡੀ ਤੋਂ ਚੋਟੀ ਤੱਕ ਡੁੱਬੇ ਪਏ ਹਨ,ਨਸ਼ਿਆਂ ਦੀ ਪੈਦਾਵਾਰ ਵੀ ਆਪ ਕਰਦੇ-ਕਰਾਉਂਦੇ ਹਨ ਤੇ ਆਪੇ ਲੇਬਲ ਤੇ ਲਾਲ ਅੱਖਰਾਂ ਵਿੱਚ ਲਿਖਵਾਉਂਦੇ ਹਨ-"ਪੀਣੀ ਸਿਹਤ ਲਈ ਹਾਨੀਕਾਰਕ ਹੈ"।ਉਹੀ ਲੋਕ ਉਪਦੇਸ਼ ਦੇਣ, ਨਸ਼ਿਆਂ-ਵਿਰੋਧੀ ਮੁਹਿੰਮਾਂ ਚਲਾਉਣ, ਲੋਕਚਾਰੀ,ਨਸ਼ਿਆਂ-ਵਿਰੋਧੀ ਸਾਲ ਮਨਾਉਣ,ਅਜੇਹੇ ਲੋਕਾਂ ਤੋਂ ਸਿਹਤਮੰਦ ਸਮਾਜ ਦੀ ਕੀ ਆਸ ਕੀਤੀ ਜਾ ਸਕਦੀ ਹੈ? ਗੁਰਮਤਿ-ਸਿਧਾਂਤ ਜਿਸ ਕਾਰ-ਵਿਹਾਰ ਨੂੰ 'ਬੁਰਾਈ ਦਾ ਨਾਂ ਦਿੰਦਾ ਹੈ-ਉਸ ਨੂੰ ਹਮੇਸ਼ਾਂ ਲਈ ਤਿਲਾਂਜਲੀ ਦੇਣਾ ਹੀ ਸਚਿਆਰ ਜੀਵਨ ਵਾਲੇ ਦੀ ਨਿਸ਼ਾਨੀ ਹੈ ਤਾਂ ਕਿ ਉਹ ਸੱਚ ਨੂੰ ਹਿਰਦੇ ਵਿੱਚ ਸਦਾ ਸਦਾ ਵਸਾਈ ਰੱਖੇ।ਸੱਚੀ ਕਿਰਤ, ਸੁਯੋਗ-ਕੰਮ ਰਜ਼ਗਾਰ,ਜਿਸ ਨੂੰ ਕਰਦਿਆਂ ਮਨ ਪਵਿੱਤਰ ਰਹੇ ਤੇ ਹੱਥ-ਪੈਰ ਸਫਲੇ ਹੋਣ,ਜਿਸ ਨਾਲ ਵਿਅਕਤੀਗਤ ਤੋਂ ਲੈ ਕੇ ਵਿਸ਼ਵ ਪੱਧਰ ਤੱਕ ਚੜ੍ਹਦੀ ਕਲਾ ਅਤੇ ਸਰਬੱਤ ਦਾ ਭਲਾ ਹੀ ਹੋਵੇ।

ਧਾਰਮਿਕ ਪੱਖ ਤੋਂ ਹਰ ਇਨਸਾਨ ਸਚਿਆਰਾ,ਆਰਥਿਕ ਪੱਖੋਂ ਹਰ ਇਨਸਾਨ ਸੰਤੁਸ਼ਟ,ਸਮਾਜਿਕ ਪੱਖ ਤੋਂ ਹਰ ਇਨਸਾਨ ਬਰਾਬਰ,ਸਾਂਝੀਵਾਲਤੇ ਰਾਜਨੀਤਕ ਪੱਖੋਂ ਸੁਤੰਤਰ ਪਰ ਸੱਚ ਦੇ ਅਧੀਨ ਹੋਵੇ। ਸਾਰਾ ਸੰਸਾਰ ਹੀ ਸਚਿਆਰਿਆਂ, ਕਿਰਤ ਕਾਮਿਆਂ, ਸੰਤਾਂ-ਸਿਪਾਹੀਆਂ ਦਾ ਹੋਵੇ ਤਾਂ ਫਿਰ ਇਥੇ ਚੋਰੀ-ਜਾਰੀ,ਠੱਗੀ-ਠੋਰੀ,ਰਿਸ਼ਵਤ-ਖੋਰੀ,ਵਿਹਲੜ-ਪੁਣੇ,ਜੂਆ,ਦਲਾਲੀ ਦਾ ਕੀ ਕੰਮ? ਇਹੋ ਜਿਹੇ ਸੰਸਾਰ ਜਾਂ ਸਿਹਤਮੰਦ ਰੂਪੀ ਬਾਗੇ-ਜਨਤ ਵਿਚੋਂ ਜਦੋਂ ਵੀ ਕੋਈ ਸਮੇਂ ਦੀ ਪਉਣ ਗੁਜ਼ਰੇਗੀ ਤਾਂ ਮਹਿਕਾਂ ਭਰਿਆ ਇਤਿਹਾਸ ਵੰਡੇਗੀ।

ਇਹੋ ਜਿਹੇ ਸਿਹਤਮੰਦ ਸਮਾਜ ਦੀ ਸਥਾਪਨਾ ਲਈ ਰੋਗ ਦੂਰ ਕਰਨ ਹਿਤ,'ਸਤੁ ਸੰਤੋਖ ਵੀਚਾਰ'ਦਾ ਬਣਿਆ ਚੂਰਨ ਸੇਵਨ ਕਰਨ ਦੇ ਨਾਲ ਨਾਲ, ਪ੍ਰਹੇਜ਼ਗਾਰੀ ਜ਼ਰੂਰੀ ਹੈ। ਇਸ ਲਈ ਜੀਵਨ-ਸੰਜਮ ਸਭ ਤੋਂ ਜ਼ਰੂਰੀ ਹੈ। ਕੁਦਰਤ ਦੇ ਨਿਯਮ(ਸੰਜਮ) ਭੰਗ ਹੋ ਜਾਣ ਤਾਂ ਕਿਆਮਤ ਆ ਸਕਦੀ ਹੈ। ਮਨੁੱਖਾ ਜੀਵਨ ਵਿੱਚ ਸੰਜਮਤਾ ਨਾ ਰਹੇ ਤਾਂ ਅਸ਼ਾਂਤੀ ਫੈਲ ਜਾਂਦੀ ਹੈ-ਸਮਾਜ ਰੋਗ-ਗ੍ਰਸਤ ਹੋ ਜਾਂਦਾ ਹੈ।

ਕਾਮ ਦੀ ਅੰਨੀ ਸ਼ਕਤੀ ਨੂੰ ਸੰਜਮਤਾ ਦੀ ਨਕੇਲ ਨਾ ਪਾਈ ਤਾਂ ਇਹ ਆਪ-ਮੁਹਾਰਾ ਹੋ ਕੇ ਮਾਵਾਂ,ਭੈਣਾਂ,ਧੀਆਂ ਦੀ ਇੱਜਤ ਨੂੰ ਵੀ ਭੁੱਲ ਜਾਂਦਾ ਹੈ। ਕਾਮ ਵਿਚ ਅੰਨ੍ਹਾ ਹੋਇਆ ਮਨੁੱਖ ਹੀ ਏਡਜ਼ ਵਰਗੇ ਭਿਆਨਕ ਰੋਗਾਂ ਨੂੰ ਸਹੇੜ ਬਹਿੰਦਾ ਹੈ। 'ਏਕਾ ਨਾਰੀ ਜਤੀ ਹੋਇ'ਦਾ ਗੁਰਮਤਿ ਉਪਦੇਸ਼ ਇਸ ਦਾ ਸਰੇਸ਼ਟ ਇਲਾਜ ਹੈ।

ਲੋਭ ਰੂਪੀ ਕੁਤੇ ਨੂੰ ਸੰਜਰਤਾ ਦਾ ਪਟਾ ਪਾ ਕੇ ਦੋ ਰੱਸੇ ਨਾਲ ਜੂੜ ਕੇ ਅਣਖ ਭਰਪੂਰ ਕਾਰਨਾਮੇ ਕੀਤੇ ਜਾਂਦੇ ਹਨ। ਇਹ ਬੀਰ ਰੱਸ ਦਾ ਰੂਪ ਧਾਰ ਕੇ ਦੇਸ਼ ਕੌਮ ਮਨੁਖਤਾ ਦੇ ਭਲੇ ਵਾਸਤੇ ਤੇ ਸੱਚ ਦੇ ਪ੍ਰਕਾਸ਼ ਵਾਸਤੇ ਸਹਾਈ ਦਿੱਤਧ ਹੁੰਦਾ ਹੈ ,ਹਲਕਾਏ ਦਹਦਿਸ ਭਟਕਦੇ,ਦੌੜਦੇ ਮਨ ਨੂੰ ਅੱਗੋਂ ਹੇਰਨ ਦਾ ਕੰਮ ਕਰਦਾ ਹੈ ਤੇ ਪ੍ਰਭੂ ਦੇ ਗੁਣ ਉਚਾਰਨ ਦਾ 'ਲਾਲਚ'ਬਣ ਜਾਂਦਾ ਹੈ। ਚੰਗੇ ਗੁਣਾਂ ਨੂੰ ਪ੍ਰਾਪਤ ਕਰਨ ਦਾ 'ਲਾਲਚ'ਉਪਜਦਾ ਹੈ।

ਮੋਹ ਦੀ ਘੋੜੀ ਨੂੰ ਪ੍ਰੇਮ ਦੇ ਚਾਬਕ ਮਾਰ-ਮਾਰ ਕੇ, ਅਪਣੱਤ ਦੇ ਦੇਸ਼ ਵਿੱਚ ਭਜਾਵੇ ਅਤੇ ਸਾਹਿਬ ਦਾ ਬਣ ਕੇ ਸਾਹਿਬ ਦੇ ਦੇਸ਼ ਦਾ ਵਾਸੀ ਜਾ ਬਣੇ।

ਅੰਹਕਾਰ,ਅਭਿਮਾਨ ਪਾਪਾਂ ਦਾ ਮੂਲ ਦਾ ਸੰਜਮ ਦੀ ਭੱਠੀ ਵਿੱਚ ਢਾਲ ਕੇ ਨਿਮਰਤਾ ਰੂਪੀ ਸੋਨੇ ਵਿੱਚ ਤਬਦੀਲ ਕਰਿਆਂ ਹੀ ਗੁਰਮੁਖੀ ਗਹਿਣਾ ਬਣਦਾ ਹੈ।

ਗੁਰਮਤਿ-ਸਿਧਾਂਤ ਅਨੁਸਾਰ ਸੰਜਮੀ-ਜੀਵਨ ਹੋ ਸਕਦਾ ਹੈ ਅਤੇ ਸਿਹਤਮੰਦ ਜੀਵਨ ਹੀ ਸਿਹਤਮੰਦ ਜੀਵਨ ਸਮਾਜ ਦਾ ਅੰਗ ਹੋ ਸਕਦਾ ਹੈ। ਇਸ ਲਈ ਜ਼ਰੂਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਮਿਸ਼ਨ ਨੂੰ ਸਮਝਦੇ ਹੋਏ ਸਮੁੱਚੇ ਸੰਸਾਰ ਨੂੰ ਸਿਹਤਮੰਦ ਬਣਾਉਣ ਵੱਲ ਕਦਮ ਪੁੱਟੀਏ। ਇਸ ਲਈ ਜ਼ਰੂਰੀ ਹੈ ਕਿ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਤਿਆਗ, ਛਲ, ਕਪਟ, ਕਾਮ, ਕ੍ਰੋਧ, ਲੋਭ, ਮੋਹ, ਅਤੇ ਅਹੰਕਾਰ ਨੂੰ ਹਰ ਹੀਲੇ ਵੱਸ ਵਿੱਚ ਕਰ,ਪੰਚ-ਪਰਵਾਣੀ ਮਰਿਆਦਾ ਅਨੁਸਾਰ ਅੰਮ੍ਰਿਤ-ਪਾਨ ਕਰਨਾ। ਫਿਰ ਵੇਖੋ ਸਮੁੱਚਾ ਸੰਸਾਰ ਕਿਵੇਂ ਬੇਗਮਪੁਰਾ ਦਾ ਵਾਸੀ ਹੋ ਖੁਸ਼ਹਾਲ ਬਣਦਾ ਹੈ ਤੇ ਕਿਵੇਂ ਵਿਸ਼ਵ-ਸ਼ਾਂਤੀ ਸਥਾਪਿਤ ਹੁੰਦੀ ਹੈ ਤੇ ਫਿਰ ਦੇਸ਼ ਦੀ ਹੀ ਨਹੀਂ ਸਗੋਂ ਸਮੁੱਚੇ ਸੰਸਾਰ ਦੀ ਅਖੰਡਤਾ ਤੇ ਮਨੁੱਖੀ ਏਕਤਾ ਸਥਾਈ ਹੋਵੇਗੀ।

***9888787440***

## *ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ*

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

***ਮਾਇਆ ਭੇਜਣ ਲਈ ਪਤਾ:-***

***ਸੰਪਾਦਕ , ਨਸੀਬ ਸਿੰਘ ਸੇਵਕ, A/C No. 65077080586, ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।***

# ਕੀ ਇਹਨਾਂ ਸ਼੍ਰੋਮਣੀ ਕਮੇਟੀ ਚੋਣਾਂ ਵਿੱਚ ਕੋਈ ਬਦਲ ਹੋ ਸਕੇਗਾ ?

*ਇਕਵਾਕ ਸਿੰਘ ਪੱਟੀ*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਖਾਂ ਦੀ ਇੱਕ ਵੱਡੀ ਗਿਣਤੀ ਵੱਲੋਂ ਕੁਰਬਾਨੀਆਂ ਦੇ ਕੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਕਿਸੇ ਖਾਸ ਮਕਸੁਦ ਵੱਜੋਂ ਹੋਂਦ ਵਿੱਚ ਲਿਆਂਦਾ ਗਿਆ ਸੀ । ਤਾਂ ਕਿ ਆਉਣ ਵਾਲੇ ਸਮੇਂ ਵਿੱਚ ਸਿੱਖੀ ਵੀਚਾਰਧਾਰਾ, ਸਿੱਖ ਸਿਧਾਂਤਾਂ ਨੂੰ, ਸਿੱਖੀ ਵਿਰਸੇ ਨੂੰ ਅਤੇ ਗੁਰਮਤਿ ਗਿਆਨ ਨੂੰ ਸੰਸਾਰ ਦੇ ਕੋਨੇ-ਕੋਨੇ ਵਿੱਚ ਪਹੁੰਚਾਉਣ ਦਾ ਕੰਮ ਸਿੱਖਾਂ ਦੀ ਨੁਮਇੰਦਗੀ ਕਰਨ ਵਾਲੀ ਇਹ ਸੰਸਥਾ (ਸਾਰੇ ਸਿੱਖਾਂ ਨੂੰ ਨਾਲ ਲੈ ਕੇ ਹੀ) ਕਰ ਸਕੇ । ਪਰ ਸਮੇਂ ਦੇ ਗੇੜ ਨਾਲ, ਆਗੂਆਂ ਦੀ ਬੇਸਮਝੀ, ਆਗੂਆਂ ਵਿਚਲੀ ਦੂਰ-ਅੰਦੇਸ਼ੀ ਸੋਚ ਦੀ ਘਾਟ, ਕੁਰਸੀ ਦੀ ਭੁੱਖ, ਗੋਲਕ ਦੀ ਲੁੱਟ, ਪੂਜਾ ਦਾ ਧਾਨ ਇਤਿਆਦਿਕ ਕਈ ਕਾਰਣਾਂ ਕਰਕੇ ਸ਼੍ਰੋਮਣੀ ਕਮੇਟੀ ਇਕ ਵਾਪਾਰਕ ਅਦਾਰਾ ਵਧੇਰੇ ਬਣ ਕੇ ਰਹਿ ਗਈ । ਅੱਜ ਹਾਲਤ ਇੱਥੋਂ ਤੱਕ ਆਣ ਪਹੁੰਚੇ ਕਿ ਸਿੱਖ ਵਿਰੋਧੀ ਕਾਰਵਾਈਆਂ, ਗੁਰਮਤਿ ਦੀ ਉਲੰਘਣਾ, ਬਾਬੇ ਨਾਨਕ ਦੇ ਸਿਧਾਂਤਾਂ ਨੂੰ ਛਿੱਕੇ ਤੇ ਟੰਗਣ ਵਰਗੇ ਕਾਰਜ, ਗੁਰੂ ਗ੍ਰੰਥ ਸਾਹਿਬ ਜੀ ਦੀ ਵੀਚਾਰਧਾਰਾ ਨੂੰ ਚੁਣੌਤੀ ਦੇਣ ਵਿੱਚ, ਸਿੱਖ ਇਤਿਹਾਸ ਨੂੰ ਵਿਗਾੜ ਕੇ ਗੁਰੂਆਂ ਦੇ ਦਾਮਨ ਨੂੰ ਦਾਗਦਾਰ ਕਰਨ ਵਿੱਚ, ਸਿੱਖ ਰਹਿਤ ਮਰਿਯਾਦਾ ਨੂੰ ਤੋੜਨ ਵਿੱਚ ਅਹਿਮ ਭੂਮਿਕਾ ਨਿਭਾਉਣ ਵਿੱਚ ਅਤੇ ਹੋਰ ਪਤਾ ਨਹੀਂ ਕਿੰਨੇ ਗੁਰਮਤਿ ਵਿਰੋਧੀ ਕਾਰਜਾਂ ਵਿੱਚ ਸ੍ਰੋਮਣੀ ਕਮੇਟੀ ਦਾ ਨਾਮ ਮੁੱਖ ਰੂਪ ਵਿੱਚ ਆਉਂਦਾ ਹੈ । ਜਿਸਤੋਂ ਇਹ ਸਿੱਖ ਹਿਮਾਇਤੀ ਸੰਸਥਾ ਘੱਟ ਅਤੇ ਸਿੱਖ ਵਿਰੋਧੀ ਸੰਸਥਾ ਜਿਆਦਾ ਜਾਪਦੀ ਹੈ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਲੋੜ ਸਮੁੱਚੀ ਕੌਮ ਨੂੰ ਹੈ, ਇਸ ਲਈ ਸਾਡਾ ਵਿਰੋਧ ਸ਼੍ਰੋਮਣੀ ਕਮੇਟੀ ਨਾਲ ਨਹੀਂ ਬਲਕਿ ਉਸ ਵਿੱਚ ਸ਼ਾਮਲ ਨਿੱਜ ਪ੍ਰਸਤ ਅਤੇ ਗੁਰਮਤਿ ਵਿਰੋਧੀ ਪ੍ਰਬੰਧਕਾਂ ਤੋਂ ਕਮੇਟੀ ਨੂੰ ਆਜ਼ਾਦ ਕਰਵਾਉਣਾ ਹੈ । ਇਸ ਲਈ ਸਬੱਬੀਂ ਮੌਕਾ ਆਣ ਬਣਿਆ ਹੈ । ਬੇਸ਼ੱਕ ਸਿਖਾਂ ਦੀ ਸਿਲੈਕਸ਼ਨ ਹੀ ਹੁੰਦੀ ਆਈ ਹੈ ਇਲੈਕਸ਼ਨ ਨਹੀਂ, ਪਰ ਇਸਦਾ ਕਾਰਣ ਵੀ ਸਿੱਖਾਂ ਦੀ ਹੀ ਨਲਾਇਕੀ ਹੈ, ਕਿਸੇ ਹੋਰ ਦੀ ਨਹੀਂ । ਖੈਰ! ਹੁਣ ਮੌਕਾ ਹੈ ਕਿ ਪਿਛਲੇ ਸਾਰੇ ਵੈਰ-ਵਿਰੋਧ ਭੁਲਾ ਕੇ ਸਾਂਝੇ ਰੂਪ ਵਿੱਚ ਕੌਮ ਇੱਕ ਮੰਚ ਤੇ ਇੱਕਠਿਆਂ ਹੋ ਕੇ, ਆਪਣੇ ਗੁਰਦੁਆਰਾ ਸਾਹਿਬ ਨੂੰ ਆਜ਼ਾਦ ਕਰਵਾਏ ਤਾਂ ਕਿ ਨਵੇਂ ਚੁਣੇ ਹੋਏ ਮੈਂਬਰ ਸ੍ਰੋਮਣੀ ਕਮੇਟੀ ਵਿੱਚ ਦਾਖਲ ਹੋ ਕੇ ਇੱਕ ਨਵੀਂ ਜਾਗ੍ਰਿਤੀ ਪੈਦਾ ਕਰ ਸਕਣ । ਗੁਰੂ ਦੀ ਗੋਲਕ ਦੀ ਯੋਗ ਵਰਤੋਂ ਹੋ ਸਕੇ, ਗੁਰ ਮਰਿਯਾਦਾ ਮੁੜ ਬਹਾਲ ਹੋ ਸਕੇ । ਇਸ ਲਈ ਆਉ ਮੁਹੱਲਾ ਪੱਧਰ, ਪਿੰਡ ਪੱਧਰ ਦੀਆਂ ਸਮੂਹ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਸਿੱਖ ਸੰਗਤਾਂ, ਸਿੱਖ ਜਥੇਬੰਦੀਆਂ, ਸਭਾਵਾਂ, ਸੰਸਥਾਵਾਂ ਸਾਂਝੇ ਰੂਪ ਵਿੱਚ ਇਹ ਮੋਰਚਾ ਮਾਰਨ ਤਾਂ ਕਿ ਸੱਚ ਦੀ ਜਿੱਤ ਹੋ ਸਕੇ । ਜੇ ਬਦਲਾਅ ਅਸੀਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਤੋਂ ਬਾਅਦ ਦੇਖਣਾ ਚਾਹੁੰਦੇ ਹਾਂ ਉਸ ਲਈ ਥੋੜੀ ਮਿਹਨਤ ਕਰੋ, ਲੋਕਾਈ ਨੂੰ ਸੁਚੇਤ ਕਰਕੇ ਸੱਚੇ ਸੁੱਚੇ ਗੁਰਸਿੱਖ ਕਿਰਦਾਰ ਦੀ ਮੱਦਦ ਕਰਕੇ ਉਸਨੂੰ ਅੱਗੇ ਲਿਆਈਏ । ਜੇਕਰ ਸਾਨੂੰ ਕੀ (?) ਦੀ ਬਿਮਾਰੀ ਚੰਬੜੀ ਹੀ ਰਹੀ ਤਾਂ ਫਿਰ ਨਹੀਂ ਆਉਣਾ ਕੋਈ ਬਦਲ । ਇਸ ਵਾਰ ਆਪਸੀ ਖੁੰਦਕਬਾਜ਼ੀਆਂ ਛੱਡ ਕੇ ਬਿਨ੍ਹਾਂ ਕਿਸੇ ਲਾਲਚ ਤੋਂ ਸਿੱਖ ਜ਼ਰੂਰ ਇਕੱਠੇ ਹੋ ਕੇ ਚੰਗੇ ਪ੍ਰਬੰਧਕ ਸ਼੍ਰੋਮਣੀ ਕਮੇਟੀ ਵਿੱਚ ਭੇਜਣ । ਤਾਂ ਹੀ ਕੌਮੀ ਭਲੇ ਦਾ ਕੋਈ ਕਾਰਜ ਕੀਤਾ ਜਾ ਸਕਦਾ ਹੈ । ਲੁਧਿਆਣੇ ਤੋਂ ਸ. ਸੁਖਦੇਵ ਸਿੰਘ ਲਾਜ ਹੁਣਾ ਦੀ ਇੱਕ ਗੱਲ ਇੱਥੇ ਕਰਨੀ ਲਾਹੇਵੰਦ ਹੋਵੇਗੀ, ਉਹ ਅਕਸਰ ਦਾਸ ਨਾਲ ਗੱਲ ਕਰਦੇ ਕਹਿੰਦੇ ਨੇ ਕਿ ਬੇਟੇ ਅਸੀਂ ਸਾਰੇ ਆਪੋ-ਆਪਣੀ ਥਾਂ ਤੇ ਤੀਲਿਆਂ ਵਾਂਗ ਖਿਲਰ ਕੇ ਸਿੱਖ ਧਰਮ ਤੋਂ ਕੂੜ ਦਾ ਸਫਾਇਆ ਕਰਨ ਤੇ ਲੱਗੇ ਹੋਏ ਹਾਂ, ਜ਼ੋਰ ਵੀ ਪੂਰਾ ਲੱਗ ਰਿਹਾ ਹੈ ਤੇ ਸਫਾਈ ਫਿਰ ਵੀ ਨਹੀਂ ਹੋ ਰਹੀ, ਪਰ ਜੇਕਰ ਅਸੀਂ ਸਾਰੇ ਇਕੱਠੇ ਹੋ ਕੇ ਝਾੜੂ ਬਣ ਜਾਈਏ ਤਾਂ ਹੀ ਕੁੱਝ ਹੋ ਸਕਦਾ ਹੈ । ਉਹਨਾਂ ਦੀ ਇਹ ਗੱਲ ਅੱਜ ਦੀ ਤਾਰੀਕ ਵਿੱਚ ਬਿਲਕੁੱਲ ਢੁਕਵੀਂ ਹੈ ਤੇ ਅੱਜ ਝਾੜੂ ਬਣਨ ਦਾ ਸਮਾਂ ਆ ਗਿਆ ਹੈ ਕਿ ਸਾਰੇ ਹੀ ਇਕਮੁੱਠ ਹੋ ਕੇ ਸ਼੍ਰੋਮਣੀ ਕਮੇਟੀ ਚੋਣਾਂ ਵਿੱਚ ਹਿੱਸਾ ਲੈ ਕੇ ਨਵਾਂ ਬਦਲ ਲੈ ਆਈਏ ਅਤੇ ਗੁਰੂ ਘਰ ਵਿੱਚੋਂ ਪੰਥ ਵਿਰੋਧੀ ਤਾਕਤਾਂ ਦੀ ਸਫਾਈ ਕਰ ਦੇਈਏ । ਗੁਰੂ ਭਲੀ ਕਰੇ ।

*9815024920*

# "ਲੂਟੇ ਦੀ ਫੁਲਵਾੜੀ

ਅਵਤਾਰ ਸਿੰਘ ਮਹਿਤਪੁਰੀ

ਕਾਲਜ ਦੇ ਗਰਾਊਂਡ ਤੇ ਲਾਇਬਰੇਰੀ ਦੇ ਵਿਚਕਾਰ ਬਣਿਆ ਹੋਇਆ ਪਾਰਕ ਵੀ ਆਪਣੇ ਆਪ ਵਿੱਚ ਇੱਕ ਉਦਾਹਰਣ ਸੀ। ਇਹੋ ਜਿਹਾ ਪਾਰਕ, ਪੌਦੇ, ਕਿਆਰੀਆਂ ਬਣਾਉਣ ਦਾ ਤਰੀਕਾ ਮੈਂ ਪਹਿਲਾਂ ਕਦੇ ਨਹੀਂ ਦੇਖਿਆ। ਜਿਹੜੀ ਖੂਬਸੂਰਤੀ ਇਸ ਵਿੱਚ ਲਾਏ ਹੋਏ ਫੁੱਲਾਂ ਵਿੱਚ ਸੀ ਉਸ ਨੂੰ ਦੇਖ ਕੇ ਤਾਂ ਇੰਝ ਲੱਗਦਾ ਸੀ ਜਿਵੇਂ ਕੁਦਰਤ ਨੇ ਸ਼ਾਇਦ ਆਪਣੇ ਰਹਿਣ ਲਈ ਇਸੇ ਥਾਂ ਨੂੰ ਚੁਣਿਆ ਹੋਵੇ, ਤੇ ਇਸਦੇ ਮਾਲੀ ਨੂੰ ਖਾਸ ਇਸੇ ਥਾਂ ਨੂੰ ਬਣਾਉਣ ਲਈ ਇਸ ਦੁਨੀਆਂ ਵਿੱਚ ਭੇਜਿਆ ਹੋਵੇ। ਲੂਟੇ ਨੂੰ ਬਚਪਨ ਤੋਂ ਹੀ ਫੁੱਲਾਂ ਨਾਲ ਬਹੁਤ ਪਿਆਰ ਸੀ। ਛੋਟੀ ਜਿਹੀ ਉਮਰ ਵਿੱਚ ਹੀ ਉਹ ਆਪਣੇ ਗੁਆਂਢੀਆਂ ਦੇ ਘਰ ਲੱਗੇ ਦੁਪਿਹਰ ਖਿੜੀ ਤੇ ਗੁਲਾਬ ਦੇ ਫੁੱਲਾਂ ਨੂੰ ਬਹੁਤ ਪਿਆਰ ਕਰਦਾ ਸੀ। ਉਸ ਦੇ ਇਸ ਸ਼ੌਕ ਨੇ ਸਮੇਂ ਦੇ ਬੀਤਣ ਨਾਲ ਲਗਨ ਦਾ ਰੂਪ ਧਾਰਨ ਕਰ ਲਿਆ। ਉਸਦੀ ਲਗਨ ਨੂੰ ਦੇਖਦਿਆਂ ਉਸਨੂੰ ਆਰੀਆ ਕਾਲਜ ਵਿੱਚ ਮਾਲੀ ਦੀ ਨੌਕਰੀ ਮਿਲ ਗਈ। ਨੌਕਰੀ ਮਿਲਦੇ ਸਾਰ ਹੀ ਲੂਟੇ ਨੇ ਕਾਲਜ ਨੂੰ ਸਜਾਉਣਾ, ਸੰਵਾਰਨਾ ਸ਼ੁਰੂ ਕਰ ਦਿੱਤਾ। ਉਸ ਨੇ ਇਸ ਲੰਬੇ ਚੌੜੇ ਬੇ-ਰੌਣਕੇ ਤੇ ਉਦਾਸੀਨ ਕਾਲਜ ਨੂੰ ਪੌਦਿਆਂ ਅਤੇ ਫੁੱਲਾਂ ਨਾਲ ਖੁਬਸੂਰਤ ਬਣਾਉਣਾਂ ਸ਼ੁਰੂ ਕਰ ਦਿੱਤਾ। ਦੋ ਤਿੰਨ ਸਾਲ ਦੇ ਸਮੇਂ ਵਿੱਚ ਹੀ ਕਾਲਜ ਦਾ ਮੁਹਾਂਦਰਾ ਇੰਨਾ ਬਦਲਿਆ ਕਿ ਲੋਕਾਂ ਦੀ ਚਰਚਾ ਦਾ ਵਿਸ਼ਾ ਬਣ ਗਿਆ। ਅਮਲਤਾਸ਼ ਤੇ ਗੁਲਮੋਹਰ ਦੇ ਫੁੱਲਾਂ ਨਾਲ ਲੱਦੇ ਰੁੱਖਾਂ ਨੂੰ ਵੇਖ ਕੇ ਬਾਹਰੋਂ ਆਇਆ ਹਰ ਵਿਅਕਤੀ ਖੁਸ਼ ਹੋ ਜਾਂਦਾ। ਅਮਰਕੰਦ, ਸਹੂਆ, ਗੁਲਾਬ, ਕੰਵਰ, ਬੋਗਨਬਿਲੀਆ ਦੀ ਫੁਲਵਾੜੀ ਦੇ ਨਾਲ ਲਗਦੀ ਗੁਲ ਮਹਿੰਦੀ, ਗੋਲਫੁਲਾਈ, ਸੋਸ਼ਨ, ਫੌਕਸਟੇਲ ਲਿੱਲੀ ਤੇ ਮਰੀਮੁਲਾ ਦੇ ਫੁੱਲ ਸ਼ਾਇਦ ਹੀ ਲੋਕਾਂ ਨੇ ਪਹਿਲਾਂ ਆਪਣੀ ਜ਼ਿੰਦਗੀ ਵਿੱਚ ਦੇਖੇ ਹੋਣ। ਲਾਲ ਕਮਲ ਦੇ ਫੁੱਲਾਂ ਨੂੰ ਦੇਖ ਕੇ ਹਰ ਰਾਹ ਜਾਂਦੇ ਰਾਹੀ ਦਾ ਦਿੱਲ ਕਰਦਾ ਕਿ ਘੜੀਪਲ ਖਲੋ ਕੇ ਇਨ੍ਹਾਂ ਦਾ ਆਨੰਦ ਮਾਣੇ। ਅਸ਼ੋਕ, ਸੀਤਾ ਅਸ਼ੋਕ ਤੇ ਚੰਪਕ ਦੇ ਬੂਟਿਆਂ ਨੂੰ ਧਾਰਮਿਕ ਬੂਟੇ ਸਮਝ ਕੇ ਉਨ੍ਹਾਂ ਨੂੰ ਤਿੰਨ ਲਾਈਨਾਂ ਵਿੱਚ ਲਾਇਆ ਹੋਇਆ ਸੀ। ਲੂਟਾ ਹਰ ਰੋਜ਼ ਇਨ੍ਹਾਂ ਪੌਦਿਆਂ ਨੂੰ ਸਵੇਰੇ ਉੱਠ ਕੇ ਨਮਸਕਾਰ ਕਰਦਾ ਹੁੰਦਾ ਸੀ। ਲਾਲ ਫੁੱਲਾਂ ਵਾਲੇ ਅਸ਼ੋਕ ਦਾ ਸਬੰਧ ਭਗਵਾਨ ਰਾਮ ਦੀ ਸੁਪਤਨੀ ਮਾਤਾ ਸੀਤਾ ਜੀ ਨਾਲ ਦੱਸਦਾ ਤੇ ਕਹਿੰਦਾ ਕਿ ਇਹ ਫੁੱਲ ਮੈਂ ਇਸ ਲਈ ਲਾਏ ਹਨ ਕਿ ਇਹ ਮਾਤਾ ਸੀਤਾ ਜੀ ਨੂੰ ਬਹੁਤ ਪਸੰਦ ਸਨ। ਿ ੲ ਸ ਫੁਲਵਾੜੀ ਤੋਂ ਅੱਗੇ ਉਸ ਨੇ ਭੜਕੀਲੇ ਫੁੱਲਾਂ ਵਾਲੇ ਛਛਰੇ ਦੇ ਦਰਖਤਾਂ ਦੀ ਲਾਈਨ ਲਗਾਈ ਹੋਈ ਸੀ। ਇਸਦੇ ਫੁੱਲਾਂ ਤੋਂ ਹੋਲੀ ਖੇਡਣ ਵਾਲਾ ਰੰਗ ਵੀ ਤਿਆਰ ਹੁੰਦਾ ਹੈ। ਮਾਰਚ ਦੇ ਮਹੀਨੇ ਫੁੱਲਾਂ ਨਾਲ ਲੱਦੇ ਛਛਰੇ ਦੇ ਰੁੱਖ ਅੱਗ ਦੇ ਭਖਦੇ ਅੰਗਿਆਰ ਭਾਸਦੇ ਸਨ। ਪੱਤੇ ਰਹਿਤ ਨੰਗੀਆਂ ਟਹਿਣੀਆਂ ਉਤੇ ਖਿੜੇ ਹੋਏ ਇਹ ਫੁੱਲ ਦੂਰੋਂ ਇਉਂ ਪ੍ਰਤੀਤ ਹੁੰਦੇ ਸਨ ਜਿਵੇਂ ਕਿਸੇ ਦੇ ਸੁਆਗਤ ਲੀ ਅਨੇਕਾਂ ਮਸ਼ਾਲਾਂ ਜਗਾਈਆਂ ਹੋਣ। ਇਨ੍ਹਾਂ ਫੁੱਲਾਂ ਦੀ ਸੁੰਦਰਤਾ ਦਾ ਰਸ ਮਾਨਣ ਲਈ ਅਸੀਂ ਘੰਟਿਆਂ ਬੱਧੀ ਸ਼ਾਮ ਦੀ ਸੈਰ ਸਮੇਂ ਇਨ੍ਹਾਂ ਦੀ ਗੋਦ ਵਿੱਚ ਬੈਠ ਕੇ ਇਨ੍ਹਾਂ ਦਾ ਅਨੰਦ ਮਾਣਦੇ ਅਤੇ ਲੂਟੇ ਤੋਂ ਇਨ੍ਹਾਂ ਬਾਰੇ ਜਾਣਕਾਰੀ ਲੈਂਦੇ। ਲੂਟਾ ਇਨ੍ਹਾਂ ਸਾਰਿਆਂ ਬਾਰੇ ਦੱਸ ਕੇ ਬਹੁਤ ਖੁਸ਼ ਹੁੰਦਾ। ਪਤਲੀਆਂ ਪਤਲੀਆਂ ਟਾਹਣੀਆਂ ਵਾਲੇ ਚੰਪਕ ਦੇ ਰੁੱਖ ਅਪ੍ਰੈਲ ਦੇ ਮਹੀਨੇ ਵਿੱਚ ਪੱਤਿਆਂ ਨਾਲ ਭਰ ਜਾਂਦੇ ਸਨ ਤੇ ਇਨ੍ਹਾਂ ਉਤੇ ਭਿੰਨੀ ਭਿੰਨੀ ਖੁਸ਼ਬੂ ਵਾਲੇ ਹਲਕੇ ਪੀਲੇ ਰੰਗ ਦੇ ਫੁੱਲਾਂ ਦੇ ਗੁਛੇ ਮਨ ਵਿੱਚ ਇਕ ਅਜੀਬ ਕਿਸਮ ਦੀ ਹਲਚਲ ਜਿਹੀ ਮਚਾ ਦਿੰਦੇ। ਮਨੁੱਖੀ ਹਿਰਦੇ ਦੀ ਸ਼ਕਲ ਵਾਲੇ ਪੱਤੇ ਤੇ ਗੁਲਾਬੀ ਰੰਗ ਦੇ ਕੋਮਲ ਫੁੱਲਾਂ ਨਾਲ ਲੱਦਿਆ ਕਲਾਈ ਨਹੋਵੀਏ ਦਾ ਬੂਟਾ ਅਗਲੀ ਫੁਲਵਾੜੀ ਦੇ ਕੋਨੇ ਤੇ ਲੱਗਿਆ ਫੁੱਲਵਾੜੀ ਦੀ ਸ਼ਾਨ ਵਿੱਚ ਵਾਧਾ ਕਰ ਰਿਹਾ ਸੀ। ਵੱਖ-ਵੱਖ ਪਰਕਾਰ ਦੇ ਹਰੇ ਘਾਹ ਦੇ ਮੈਦਾਨਾਂ ਵਿੱਚ ਇਹ ਫੁਲਵਾੜੀਆਂ ਇਸ ਪ੍ਰਕਾਰ ਲੱਗਦੀਆਂ ਸਨ ਜਿਵੇਂ ਧਰਤੀ ਉਤੇ ਸਵਰਗ ਦਾ ਇੱਕ ਹਿੱਸਾ ਆ ਗਿਆ ਹੋਵੇ। ਇਨ੍ਹਾਂ ਭਾਂਤ ਸੁਭਾਤੇ ਬੂਟੇ ਤੇ ਰੰਗ ਬਰੰਗੇ ਫੁੱਲਾਂ ਦਾ ਲੂਟੇ ਨੂੰ ਬਹੁਤ ਸ਼ੌਕ ਸੀ। ਉਸਦੀਆਂ ਫੁਲਵਾੜੀਆਂ ਨੂੰ ਦੇਖ ਕੇ ਲੱਗਦਾ ਸੀ ਕਿ ਸਾਰੀ ਦੁਨੀਆਂ ਭਰ ਦੇ ਬੂਟੇ ਸ਼ਾਇਦ ਉਸਨੇ ਆਪਣੀ ਫੁਲਵਾੜੀਆਂ ਵਿੱਚ ਲਾਏ ਹੋਏ ਸਨ। ਉਹ ਆਪਣੀ ਫੁਲਵਾੜੀ ਨੂੰ ਦੁਨੀਆਂ ਭਰ ਵਿੱਚ ਸਭ ਤੋਂ ਸੁਹਣੀ ਦੇਖਣਾ ਚਾਹੁੰਦਾ ਸੀ ਇਸ ਕਰਕੇ ਲੂਟਾ ਬਹੁਤ ਮਿਹਨਤ ਕਰਦਾ ਸੀ। ਉਸ ਸਾਰਾ ਦਿਨ ਫੁਲਵਾੜੀ ਵਿੱਚ ਗੁਜਾਰਦਾ ਸੀ। ਫੁੱਲ ਉਸਦੇ

ਜੀਵਨ ਦਾ ਹਿੱਸਾ ਬਣ ਗਏ ਸਨ। ਸਾਰਾ ਦਿਨ ਉਹ ਫੁੱਲਾਂ ਦੀ ਗੋਦ ਵਿੱਚ ਖੇਡਦਾ ਫੁੱਲਾਂ ਨੂੰ ਆਡਾਂ ਬਣਾ ਕੇ ਪਾਣੀ ਦਿੰਦਾ। ਕਦੇ ਕਦੇ ਫੁਆਰੇ ਨਾਲ ਫੁੱਲਾਂ ਤੇ ਮੀਂਹ ਵਰਸਾਉਂਦਾ ਤੇ ਕਾਫੀ ਕਾਫੀ ਦੇਰ ਤੀਕਰ ਉਨ੍ਹਾਂ ਦੀ ਸੁਗੰਧੀ ਦਾ ਅਨੰਦ ਮਾਣਦਾ ਰਹਿੰਦਾ। ਜਦੋਂ ਉਸ ਕੋਲ ਥੋੜ੍ਹਾ ਬਹੁਤ ਸਮਾਂ ਬਚਦਾ ਤਾਂ ਉਹ ਫੁੱਲਾਂ ਤੇ ਲਿਖੀਆਂ ਕਿਤਾਬਾਂ ਪੜ੍ਹ ਲੈਂਦਾ।ਕਈ ਲੋਕ ਲੂਟੇ ਨੂੰ ਸੁਆਲ ਕਰਦੇ ਕਿ ਉਹ ਫੁੱਲਾਂ ਨਾਲ ਇੰਨਾ ਪਿਆਰ ਕਿਉਂ ਕਰਦਾ ਹੈ ਤਾਂ ਉਹ ਜੁਆਬ ਦਿੰਦਾ ਕਿ ਫੁੱਲ ਖੂਬਸੂਰਤੀ, ਮੁਹੱਬਤ ਅਤੇ ਸ਼ਾਂਤੀ ਦੇ ਪ੍ਰਤੀਕ ਹਨ ਤੇ ਇਹ ਮਨੁਖ ਨੂੰ ਕੁਦਰਤ ਦਾ ਇਹੀ ਸੰਦੇਸ਼ ਦਿੰਦੇ ਹਨ। ਸਾਨੂੰ ਇਨ੍ਹਾਂ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਕਿ ਅਸੀਂ ਇਨ੍ਹਾਂ ਵਾਗੂੰ ਸੁਹਣੇ ਸੁਚੱਜੇ ਸ਼ਾਂਤ ਤੇ ਹਰ ਵਿਅਕਤੀ ਨਾਲ ਪਿਆਰ ਤੇ ਮੁਹੱਬਤ ਕਰਨ ਵਾਲੇ ਬਣ ਕੇ ਰਹੀਏ। ਅੱਜ ਕਾਲਜ ਦਾ ਅਤੇ ਸ਼ਹਿਰ ਦਾ ਹਰ ਵਿਅਕਤੀ ਖੁਸ਼ ਹੋ ਰਿਹਾ ਸੀ ਜਦੋਂ ਪਤਾ ਲੱਗਾ ਕਿ ਕਾਲਜ ਦੇ ਛੇ ਮਹੀਨਿਆਂ ਤੋਂ ਰਿਟਾਇਰ ਹੋਏ ਪ੍ਰਿੰਸੀਪਲ ਦੀ ਥਾਂ ਤੇ ਕੋਈ ਨਵਾਂ ਪ੍ਰਿੰਸੀਪਲ ਅਮਰੀਕਾ ਤੋਂ ਪੀ.ਐਚ.ਡੀ ਦੀ ਡਿਗਰੀ ਪ੍ਰਾਪਤ ਕਰਕੇ ਆ ਰਿਹਾ ਹੈ ਕਿਉਂਕਿ ਪਹਿਲੇ ਪ੍ਰਿੰਸੀਪਲ ਦੇ ਰਿਟਾਇਰ ਹੋਣ ਤੋਂ ਬਾਅਦ ਕਾਲਜ ਦੇ ਹਾਲਾਤ ਠੀਕ ਨਹੀਂ ਸਨ ਰਹੇ। ਇਸ ਖਬਰ ਨਾਲ ਕਾਲਜ ਵਿੱਚ ਪੜ੍ਹਦੇ ਵਿਦਿਆਰਥੀਆਂ ਨੂੰ ਖਾਸ ਖੁਸ਼ੀ ਮਹਿਸੂਸ ਹੋਈ।ਨਵੇਂ ਪ੍ਰਿੰਸੀਪਲ ਦੇ ਸਵਾਗਤ ਲਈ ਪੂਰੀ ਤਿਆਰੀ ਹੋ ਰਹੀ ਸੀ। ਪ੍ਰਬੰਧਕ ਕਮੇਟੀ, ਕਾਲਜ ਦਾ ਸਮੂਹ ਸਟਾਫ, ਵਿਦਿਆਰਥੀ ਦੇ ਮਾਪੇ ਵੱਡੀ ਗਿਣਤੀ ਵਿੱਚ ਕਾਲਜ ਪਹੁੰਚੇ ਹੋਏ ਸਨ। ਪ੍ਰਿੰਸੀਪਲ ਦੇ ਸਵਾਗਤ ਲਈ ਫੁੱਲਾਂ ਦੇ ਹਾਰ ਬਣਾਏ ਗਏ। ਸੈਂਕੜਿਆਂ ਦੀ ਗਿਣਤੀ ਵਿੱਚ ਲੋਕਾਂ ਨੇ ਪ੍ਰਿੰਸੀਪਲ ਸ਼ਾਹਿਬ ਲਈ ਲੂਟੇ ਦੀਆਂ ਫੁਲਵਾੜੀਆਂ ਵਿੱਚੋਂ ਫੁੱਲ ਤੋੜੇ। ਕਿਸੇ ਨੇ ਵੀ ਫੁੱਲ ਤੋੜਨ ਲੱਗਿਆ ਲੂਟੇ ਨੂੰ ਪੁਛਿਆ ਨਹੀਂ। ਉਹ ਲੂਟੇ ਜਿਸ ਨੇ ਦਿੱਲ ਤੇ ਇੱਕ ਫੁੱਲ ਟੁੱਟਣ ਨਾਲ ਝਰੀਟਾਂ ਆ ਜਾਦੀਆਂ ਸਨ ਅੱਜ ਪਤਾ ਨਹੀਂ ਉਸਦੇ ਸਾਹਮਣੇ ਹੀ ਉਸਦੇ ਕਿੰਨੇ ਕੁ ਫੁੱਲ ਤੋੜੇ ਗਏ। ਪ੍ਰਿੰਸੀਪਲ ਸਾਹਿਬ ਨੇ ਇੱਕ ਦੋ ਮਿੰਟ ਹਾਰ ਪਾਉਣ ਤੋਂ ਬਾਅਦ ਹੀ ਲਾਹ ਦਿੱਤੇ ਉਨ੍ਹਾਂ ਹਾਰਾਂ ਵਿੱਚ ਪਰੋਏ ਸਾਰੇ ਫੁੱਲ ਡੁਬਦੇ ਸੂਰਜ ਵਾਗੂੰ ਕਮਲਾਉਣੇ ਸ਼ੁਰੂ ਹੋ ਗਏ। ਕਿਸੇ ਨੇ ਲੂਟੇ ਦੇ ਫੁੱਲਾਂ ਨੂੰ ਸੂਈਆਂ ਨਾਲ ਬਿੰਨ੍ਹਿਆ, ਕਿਸੇ ਨੇ ਉਨ੍ਹਾਂ ਨੇ ਪੈਰਾਂ ਨਾਲ ਮਧੋਲਿਆ, ਕਿਸੇ ਨੇ ਕਾਲਜ ਦੀਆਂ ਨਾਲੀਆਂ ਵਿੱਚ ਸੁਟਿਆ ਤੇ ਕਿਸੇ ਨੇ ਗੰਦਗੀ ਦੇ ਢੇਰ ਉੱਤੇ। ਇਹ ਸਭ ਕੁੱਝ ਦੇਖ ਕੇ ਲੂਟੇ ਦਾ ਦਿੱਲ ਬਿਲਕੁੱਲ ਮੁਰਝਾ ਗਿਆ ਅਤੇ ਉਸਦਾ ਸਰੀਰ ਠੰਢਾ ਹੋ ਕੇ ਉਸਦੀ ਵੀਰਾਨ ਹੋਈ ਫੁਲਵਾੜੀ ਵਿੱਚ ਪਿਆ ਸੀ।

*9316133498*

---

### ਸਫਾ 15 ਦਾ ਬਾਕੀ

ਦੀ ਕਈ ਸਾਲਾਂ ਦੀ ਸਿਖਲਾਈ ਤੋਂ ਬਾਅਦ ਵਿਕਸਤ ਕੀਤੀਆਂ ਸਨ। ਭਾਈ ਦਿੱਤ ਸਿੰਘ ਜੀ ਦਾ ਅਟੱਲ ਵਿਸ਼ਵਾਸ਼ ਸੀ ਕਿ ਸਮਾਜ ਵਿੱਚ ਅਲੱਗ-ਅਲੱਗ ਹਾਲਾਤਾਂ ਦੇ ਅਧਾਰ ਤੇ ਮਨੁੱਖ ਨੂੰ ਵੱਖਰੀ ਨਜ਼ਰ ਨਾਲ ਵੇਖਣਾ ਇਕ ਪਾਪ ਹੈ।ਜੇ ਸਾਰੀ ਮਾਨਵਤਾ ਇਕ ਹੀ ਇਸ਼ਵਰ ਨੇ ਸਾਜੀ ਹੈ ਤਾਂ ਕਿਸੇ ਵੀ ਮਨੁੱਖ ਨੂੰ ਕੋਈ ਅਧਿਕਾਰ ਨਹੀਂ ਕਿ ਇਕ ਦੂਜੇ ਤੋਂ ਇਕ ਨੂੰ ਵਿਸੇਸ਼ ਤੌਰ ਤੇ ਉਚਾ ਸਮਝਿਆ ਜਾਵੇ।ਦੂਜੇ ਸ਼ਬਦਾਂ ਵਿੱਚ ਜੇ ਸਾਰੇ ਮਨੁੱਖ ਇਕ ਵਾਹਿਗੁਰੂ ਦੀ ਰਚਨਾ ਹੈ ਤਾਂ ਅਖੌਤੀ ਉਚੇ ਸਿੱਖਾਂ ਤੇ ਨੀਵੇਂ ਸਿੱਖਾਂ ਦਾ ਪ੍ਰਸ਼ਨ ਹੀ ਨਹੀਂ ਉਠਦਾ।

ਆਪਣੇ ਸਮੇਂ ਦੇ ਸਿੱਖਾਂ ਦੀ ਬਿਗੜੀ ਹਾਲਾਤ ਨੂੰ ਮਹਿਸੂਸ ਕਰਨ ਤੋਂ ਬਾਅਦ ਭਾਈ ਦਿੱਤ ਸਿੰਘ ਜੀ ਨੇ ਤੰਗ ਦਿਲੀ,ਕੱਟੜਵਾਦ ਕਰਮਕਾਂਡਾ ਨੂੰ ਦੂਰ ਕਰਨ ਦੀ ਮਹਤਤਾ ਬਾਰੇ ਸਾਰੇ ਲੋਕਾਂ ਨੂੰ ਸਿਖਿਆ ਦੇਣੀ ਸ਼ੁਰੂ ਕੀਤੀ।ਗੁਰੂ ਨਾਨਕ ਦੇਵ ਜੀ ਦੀ ਸੋਚ ਤੇ ਸਿਖਿਆ ਅਧਾਰਿਤ ਭਾਈ ਦਿੱਤ ਸਿੰਘ ਦੇ ਵਿਚਾਰਾਂ ਨੂੰ (ਹਾਵੀ ਹੋਈ ਅਖੌਤੀ ਉੱਚ ਜਾਤੀ ਸਿੱਖ ਜਿਹੜੇ ਆਪਣੇ ਆਪ ਨੂੰ ਗੁਰੂਆਂ ਦੇ ਸਿੱਧੇ ਬੌਰ ਤੇ ਵੰਸ਼ ਵਿਚੋਂ ਮੰਨਦੇ ਸਨ)ਸਹਿਣ ਨਹੀਂ ਕਰਦੇ ਸਨ।

ਅੱਜ ਕੱਲ ਅਸੀਂ ਸਿੱਖੀ ਕਦਰਾਂ ਕੀਮਤਾਂ ਵਿੱਚ ਗਿਰਾਵਟ ਬੇਲੋੜੀਆਂ ਰਸਮਾਂ ਤੇ ਕੁਝ ਅੰਦਰੂਨੀ ਜਾਤੀ ਭੇਦਾਂ ਦਾ ਸਾਹਮਣਾਂ ਕਰ ਰਹੇ ਹਾਂ।ਅੱਜ ਸਾਨੂੰ ਭਾਈ ਦਿੱਤ ਸਿੰਘ ਜੀ ਦੇ ਕੱਦ ਦੇ ਹੋਰ ਵਿਦਵਾਨ ਦੀ ਲੋੜ ਹੈ ਜਿਹੜਾ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਅੱਗੇ ਲੈ ਜਾ ਸਕੇ।ਇਸ ਸਬੰਧੀ ਜਿਹੜਾ ਕਾਰਜ ਭਾਈ ਸਾਹਿਬ ਨੇ ਸ਼ੁਰੂ ਕੀਤਾ ਸੀ ਉਹ ਅਜੇ ਪੂਰਾ ਨਹੀਂ ਹੋਇਆ ਇਸ ਲਈ ਸਾਰੇ ਛੋਟੇ-ਵੱਡੇ ਸਿੱਖਾਂ ਦਾ ਫ਼ਰਜ ਬਣਦਾ ਹੈ ਕਿ ਉਹਨਾਂ ਵੱਲੋਂ ਸ਼ੁਰੂ ਕੀਤੇ ਹੋਏ ਕਾਰਜਾਂ ਨੂੰ ਜਾਰੀ ਰੱਖਿਆ ਜਾਵੇ ਅਤੇ ਆਮ ਲੋਕਾਂ ਨੂੰ ਸਿੱਖ ਧਰਮ ਦੀ ਮਹਾਨਤਾ ਤੇ ਬਾਰੇ ਪ੍ਰਕਾਸ਼ਮਈ ਰੱਖਣ ਦੀ ਕੋਸ਼ਿਸ਼ ਜਾਰੀ ਰੱਖੀ ਜਾਵੇ।ਹਰ ਇਕ ਮਨੁੱਖ ਵਲੋਂ ਧਾਰਮਿਕ ਸਥਾਨਾਂ ਨੂੰ ਪੂਰਾ ਸਤਿਕਾਰ ਦੇਣਾ ਚਾਹੀਦਾ ਹੈ।ਗੁਰੂਦੁਆਰੇ ਨਿੱਜੀ ਹਿੱਤਾਂ ਤੇ ਤਾਕਤਵਰ ਰਾਜਨੀਤੀ ਲਈ ਨਹੀਂ ਵਰਤਣੇ ਚਾਹੀਦੇ,ਸਗੋਂ ਇਹਨਾਂ ਪਵਿੱਤਰ ਸਥਾਨਾਂ ਦਾ ਪ੍ਰਯੋਗ ਗੁਰੂ ਗ੍ਰੰਥ ਸਾਹਿਬ ਅੱਗੇ ਪੂਰੀ ਨਿਮਰਤਾ ਨਾਲ ਸੀਸ ਝੁਕਾ ਕੇ ਵਾਹਿਗੁਰੂ ਦੇ ਮਿਲਾਪ,ਅਧਿਆਤਮਿਕ ਨਿਪੰਨਤਾ ਦੇ ਵਿਕਾਸ ਲਈ ਵਰਤਣੇ ਚਾਹੀਦੇ ਹਨ।

ਅੰਗਰੇਜ਼ੀ ਤੋਂ ਪੰਜਾਬੀ ਅਨੁਵਾਦ
ਇੰਜ:ਸੁਰਜਨ ਸਿੰਘ ਜਸਲ, ਪ੍ਰਿੰ: ਨਸੀਬ ਸਿੰਘ ਸੇਵਕ

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਮਲ੍ਹਿਆਂ ਨੂੰ ਮਾਲਟੇ

ਨਹੀਂ ਇਹ ਪੰਜਾਬ,ਪੰਜਾਬ ਰਹਿਣਾ
ਕੈਲੇਫੋਰਨੀਆ ਇਹਨੂੰ ਬਣਾ ਦਿਆਂਗੇ।
ਮੁੱਖ ਮੰਤਰੀ ਹੋਰਾਂ ਬਿਆਨ ਦਿੱਤਾ,
ਹੜ੍ਹ ਵਿਕਾਸ ਦਾ,ਅਸੀਂ ਲਿਆ ਦਿਆਂਗੇ।
ਸ਼ਹਿਰ ਸ਼ਹਿਰ ਵਿੱਚ,ਮੈਟਰੋ ਰੇਲ ਚੱਲੂ,
ਜਾਲ ਸੜਕਾਂ ਦਾ ਥਾਂ ਥਾਂ ਵਿਛਾ ਦਿਆਂਗੇ।
ਵਿਹੰਦੇ ਰਹਿਣਾ ਕੁੱਝ ਦਿਨਾਂ ਵਿੱਚ ਕੈਲਵੀ ਜੀ!
ਅਸੀਂ ਮਲ੍ਹਿਆਂ ਨੂੰ ਮਾਲਟੇ ਲਾ ਦਿਆਂਗੇ।

## ਪੂੰਜੀਵਾਦ/ ਮੰਡੀਕਰਨ

ਕਦਰਾਂ ਕੀਮਤਾਂ ਮਾਨਵੀ ਗਰਕ ਹੋਈਆਂ।
ਪੂੰਜੀਵਾਦ ਨੇ ਨਾਗ਼ਵਲ ਹੈ ਪਾਇਆ।
ਸਦਾਚਾਰ,ਵਿਚਾਰ,ਪਿਆਰ,ਨੇਕੀ,
ਹਰ ਚੀਜ਼ ਉਤੇ ਏਹਦਾ ਹੈ ਸਾਇਆ।
ਸਾਰੀ ਸਭਿਅਤਾ ਏਸ ਭ੍ਰਿਸ਼ਟ ਕੀਤੀ,
ਭ੍ਰਿਸ਼ਟਾਚਾਰ ਵੀ ਏਸਦਾ ਹੈ ਜਾਇਆ ।
ਮੰਡੀਕਰਨ ਹਰ ਚੀਜ਼ ਦਾ ਹੋ ਗਿਆ ਹੈ
ਡੰਗਿਆ ਕੈਲਵੀ ਸਭ ਨੂੰ ਏਸ ਮਾਇਆ।

## ਲੋਕਪਾਲ ਬਿੱਲ

ਸੇਬ ਖਾਣ ਦਾ ਦੋਸਤੋ ਕੀ ਫਾਇਦਾ?
ਛੱਡੋ ਸੇਬ,ਤੇ ਸੇਬ ਦੀ ਛਿੱਲ ਲੈ ਲਓ।
ਕਿੱਲ,ਲੋਹੇ ਦੇ,ਮਹਿੰਗੇ ਨੇ,ਨਾ ਵਰਤੋ,
ਥਾਂ ਇਹਨਾਂ ਦੀ ਲੱਕੜ ਦੇ ਕਿੱਲ ਲੈ ਲਓ।
ਭ੍ਰਿਸ਼ਟਾਚਾਰ ਦਾ ਹਾਥੀ,ਕਿਉਂ ਮਾਰਦੇ ਹੋ?
ਥਾਂ ਏਸਦੇ ਮਰੀ ਹੋਈ,ਇੱਲ ਲੈ ਲਓ।
ਲੋਕਪਾਲ ਦਾ ਮੁੱਦਾ,ਉਠਾਓ ਕਾਹਤੋਂ?
ਹਲਕਾ ਫੁਲਕਾ ਜਿਹਾ 'ਕੈਲਵੀ' ਬਿੱਲ ਲੈ ਲਓ।

## ਗੱਧੀ ਦੇ ਦੂਲੱਤੇ

ਮਾਮਾ ਖਾਹ ਮਖਾਹ ਹੀ ਆਕੜੇ ਨਾ,
ਪਾਈਆਂ,ਭਾਣਜੇ ਕੰਨੀ ਜੇ ਨੱਤੀਆਂ ਜੀ!
ਵਾਧੂ ਬਿਜਲੀ ਦੀਆਂ ਮਾਰੇ ਸਰਕਾਰ ਡੀਂਗਾਂ,
ਸਾਡੇ ਘਰੀਂ,ਤਾਂ ਗੁੱਲ ਨੇ ਬੱਤੀਆਂ ਜੀ!
ਗਰਮੀ ਸਰਦੀ ਸਹਾਰੀਏ ਦੁਖੀ ਹੋ ਕੇ,
ਛੱਤਾਂ ਅਸਾਂ ਨਾ ਸਿਰਾਂ ਤੇ ਛੱਤੀਆਂ ਜੀ!
ਗਧੀ,ਸਾਡਾ ਹੈ ਕੈਲਵੀ ਖੇਤ ਚਰ ਗਈ,
ਮਾਰ,ਟੀਟਣੇ ਗਈ,ਦੁਲੱਤੀਆਂ ਜੀ!

## ਵੀਹ/ਬਾਈ

ਦਸ ਜ਼ਿਲੇ ਸਨ ਆਏ ਪੰਜਾਬ ਹਿੱਸੇ,
ਨਵੇਂ ਹੋਰ ਬਣਾ ਵੀਹ ਬਾਈ ਕੀਤੇ।
ਸਾਡੇ ਜ਼ਿਲੇ ਨੂੰ ਛਾਂਗਿਆ, ਜ਼ਿਲ੍ਹੀ ਬਣ ਗਈ,
ਬਾਦਲ ਖੁਸ਼ ਵੇਖੋ! ਭਾਜਪਾਈ ਕੀਤੇ।
ਭਾਰ ਪਿਆ ਖ਼ਜ਼ਾਨੇ ਤੇ ਬੇਲੋੜਾ,
ਉੱਚੀਆਂ ਪੋਸਟਾਂ ਤੇ ਭਰਤੀ ਨਾਈ ਕੀਤੇ।
ਬੁੱਢੇ ਉੱਤੇ ਜਵਾਨੀ ਨਹੀਂ ਅਉਣ ਲੱਗੀ,
ਵਾਲ ਰੰਗ ਕੇ ਕੈਲਵੀ ਡਾਈ ਕੀਤੇ।

9878381474

ਚੋਣਾਂ ਲਈ ਵਿਸ਼ੇਸ਼

# ਕਾਵਿ ਵਿਅੰਗ

ਰਣਜੀਤ ਸਿੰਘ ਅਜ਼ਾਦ ਕਾਂਝਲਾ

## ਵੋਟ ਲਈ ਬੇਨਤੀ

ਵੀਰ,ਭੇਣ ਜੀ, ਮਿੱਤਰੋ ਤੁਸਾਂ ਮੇਹਰ ਕਰਨੀ,
ਮੋਹਰ ਵੀਰ ਦੇ ਨਿਸ਼ਾਨ'ਤੇ ਹੈ ਲਾ ਦੇਣੀ।
ਵਾਹਵਾ ਗਿਣਤੀ'ਚ ਵੋਟਾਂ ਨਾਲ ਭਰ ਬਕਸਾ,
ਕਿਸਮਤ ਵੀਰ ਦੀ ਤੁਸਾਂ ਪਲਟਾ ਦੇਣੀ।
ਅਪਣੇ ਇਲਾਕੇ ਨੂੰ ਸਵਰਗ ਬਣਾ ਦੇਵਾਂ,
ਕੁਰਸੀ ਮੇਰੀ ਵਜ਼ਾਰਤ'ਚ ਡਾਹ ਦੇਣੀ।
ਤਾਕਤ ਵੋਟ ਦੀ ਹੁਣ ਅਜ਼ਮਾ ਵੇਖੋ,
ਮੇਰੀ ਝੋਲੀ ਵਿਚ ਜਿੱਤ ਹੁਣ ਪਾ ਦੇਣੀ।

## ਚੋਣ ਦੰਗਲ

ਅਖਾੜੇ ਭੱਖ ਗਏ ਚੋਣ-ਦੰਗਲਾਂ ਦੇ,
ਸਭੇ ਜ਼ੋਰ ਆਪੋ-ਆਪਣਾ ਲਾ ਰਹੇ ਨੇ।
ਇੱਕ ਦੂਜੇ ਦੀਆਂ ਪੋਲ੍ਹਾਂ ਖੋਲ੍ਹ ਕੇ ਤੇ,
ਦਿੱਖ ਆਪਣੀ ਚੰਗੀ ਬਣਾ ਰਹੇ ਨੇ।
ਸਬਜ਼ਬਾਗ ਵਿਖਾ ਕੇ ਹੁਣ ਵੋਟਰਾਂ ਨੂੰ,
ਵਾਅਦੇ ਵੱਡੇ ਤੋਂ ਵੱਡੇ ਰਚਾ ਰਹੇ ਨੇ।
ਜੰਤਾ ਗੁੱਲੀ, ਜੁੱਲੀ, ਕੁੱਲੀ ਤੋਂ ਹੋਈ ਆਤੁਰ,
ਆਗੂ ਮਹਿਲਾਂ 'ਚ ਤਿਲਕਦੇ ਜਾ ਰਹੇ ਨੇ।

## ਚੋਣ ਜਲਸੇ

ਵੱਡੇ ਵੱਡੇ ਚੋਣ ਜਲਸੇ ਹੋਣ ਲੱਗੇ,
ਇੱਕਠ ਕਰ ਲਿਆ ਬੇਸ਼ੁਮਾਰ ਮੀਆਂ।
ਬਹੁਤੇ ਫ਼ਸਲੀ ਬਟੇਰੇ ਆਣ ਢੁੱਕੇ,
ਖਾਣ-ਪੀਣ ਲਈ ਬੜੇ ਹੁਸ਼ਿਆਰ ਮੀਆਂ।
ਬੱਲੇ-ਬੱਲੇ ਕਰਵਾਈ ਤਕਰੀਰਾਂ ਰਾਹੀਂ
ਗਲੇ ਪਾ ਗਏ ਜਿੱਤ ਦੇ ਹਾਰ ਮੀਆਂ।
ਕਿਸਮਤ ਡੱਬਿਆਂ 'ਚ ਕਰਨੀ ਬੰਦ ਲੋਕਾਂ,
ਸਭ ਕਰ ਰਹੇ ਵੋਟ ਪ੍ਰਚਾਰ ਮੀਆਂ

## ਯੋਗ ਉਮੀਦਵਾਰ

ਚੰਗੀ ਦਿੱਖ ਵਾਲੇ ਪਾਕ ਕਿਰਦਾਰ ਵਾਲੇ,
ਆਗੂ ਅਜਿਹੇ ਅੱਗੇ ਲਿਆਉ ਵੀਰੋ।
ਚੰਗਾ ਭਵਿੱਖ ਜੇ ਆਪਣਾ ਲੋਚਦੇ ਹੋ,
ਨੁਮਾਇੰਦੇ ਦੂਰ-ਅੰਦੇਸ਼ੀ ਬਣਾਉ ਵੀਰੋ।
ਕਿਸੇ ਲੋਭ-ਲਾਲਚ ਤੋਂ ਦੂਰ ਰਹਿਕੇ,
ਪਾਕ-ਦਾਮਨ ਸੰਗ ਹੱਥ ਮਿਲਾਉ ਵੀਰੋ।
ਭਲਾ ਸਭਨਾਂ ਦਾ ਚਾਹੁਣ ਜੋ ਸੱਜਣ,
ਸੰਸਦੀ ਕੁਰਸੀ ਉਹਨੂੰ ਬਣਾਉ ਵੀਰੋ।

## ਵੋਟਰ ਦੀ ਦਸ਼ਾ

ਘਰੇ ਆਏ ਨੂੰ ਕਿਸੇ ਨਾ ਨਾਂਹ ਕਰਨੀ,
ਝੋਲ ਸਭ ਦੀ ਹੀ ਭਰਕੇ ਤੋਰ ਦੇਣੀ।
ਮਨ ਬਣਾ ਕੇ ਵੋਟ ਦੀ ਕਰੋ ਵਰਤੋ,
ਕਿਸੇ ਲਾਲਚ ਵੱਸ ਨਾ ਪਰਚੀ ਖੋਰ ਦੇਣੀ।
ਮੂੰਹ-ਕੂਲ ਦਾ ਵਰਤਕੇ ਛੰਦ ਪਿਆਰਾ,
ਝੰਡ ਫੁੱਲ ਵਾਲੀ ਝੱਟ ਹੀ ਜੋੜ ਦੇਣੀ।
ਨਿਤਾਰਾ ਕਰੂਮੀ ਵੋਟ ਤੇਰੀ ਵੋਟਰਾ ਓਏ,
ਕੀਮਤ ਐਵੇਂ ਨਾ ਵੋਟ ਦੀ ਖੋਰ ਦੇਣੀ।

### *ਵੋਟ ਦੀ ਮੰਗ*

ਹੱਥ ਜੋੜ ਕੇ ਉਨ੍ਹਾਂ ਫਰਿਆਦ ਕੀਤੀ,
ਅਸੀਂ ਤੁਹਾਡੇ ਲਈ ਵਿੱਚ ਮੈਦਾਨ ਉੱਤਰੇ।
ਵੋਟ, ਨੋਟ, ਸਪੋਟ ਦੀ ਹੁਣ ਮੇਹਰ ਕਰਕੇ,
ਤੁਹਾਡੇ ਪਿਆਰ ਸਦਕਾ ਜਾਈਏ ਪਰਵਾਨ ਉਤੱਰੇ।
ਕ੍ਰਿਪਾ ਕਰੋ ਤੇ ਮੇਹਰ ਨਜ਼ਰ ਪਾਵੋ,
ਚੋਣ-ਦੰਗਲ 'ਚ ਕਸ ਤੀਰ-ਕਮਾਨ ਉਤਰੇ।
ਤੁਹਾਡਾ ਹਾਂ, ਤੁਹਾਡਾ ਹੀ ਰਹਾਂਗਾ ਮੈਂ ਵੀਰੋ,
ਪਰਖ ਲੈਣਾ ਜਦ ਖਰੀ ਜ਼ੁਬਾਨ ਉੱਤਰੇ।

### *ਲੰਗਰ ਲਾਏ*

ਖਾਤਰ ਵੋਟਾਂ ਦੇ ਉਮੀਦਵਾਰਾਂ ਲੰਗਰ ਲਾਏ,
ਚਾਹ-ਚੂਹ ਦੇ ਖੁੱਲ੍ਹੇ ਗੱਫੇ ਲਾਉ ਵੀਰੋ।
ਅਸੀਂ ਥੋਡੇ, ਤੁਸੀਂ ਸਾਡੇ, ਨੀਤੀ ਤੇ ਅਮਲ ਕਰਕੇ,
ਮੋਹਰਾਂ ਆਪਣੇ ਚੋਣ ਨਿਸ਼ਾਨ 'ਤੇ ਲਾਉ ਵੀਰੋ।
ਜਿੱਤ ਗਏ ਤਾਂ ਕਰਾਂਗੇ ਕੰਮ ਸਾਰੇ,
ਭਾਰੀ ਵੋਟ ਨਾਲ ਮੈਨੂੰ ਜਿਤਾਉ ਵੀਰੋ।
ਅਸੀ ਸੇਵਕ ਬਣ ਸਵਰਗ ਲਿਆ ਦਿਆਂਗੇ,
ਇਕ ਵਾਰ ਤੁਸੀਂ ਸਫਲ ਬਣਾਉ ਵੀਰੋ।

### *ਆਗੂ ਪਰਿਵਰਤਨ*

ਮੂੰਗੀ ਖਾਂਦੇ ਖਾਂਦੇ ਮਨ ਵੀ ਅੱਕ ਜਾਵੇ,
ਮਟਰ-ਪਨੀਰ ਦਾ ਚੱਖ ਸੁਆਦ ਪਿਆਰੇ।
ਇਕੋ ਪ੍ਰਾਣੀ ਕੁਰਸੀ ਦਾ ਕਿਉਂ ਬਣੇ ਮਾਲਕ?
ਸਦਾ ਬਦਲ ਦੀ ਰੱਖੀਏ ਮੁਰਾਦ ਪਿਆਰੇ।
ਪਰਿਵਰਤਨ ਸੰਗ ਪ੍ਰਗਤੀ ਹੋਏ ਵਾਹਵਾ,
ਸਭ ਦੀ ਸੁਣੀ ਜਾਵੇ ਫਰਿਆਦ ਪਿਆਰੇ।
ਵਿਰੋਧ ਵਿਚੋਂ ਹੀ ਵਿਕਾਸ ਦਾ ਜਨਮ ਹੋਵੇ,
ਤੱਥ ਸਮਝਾ ਗਿਆ ਸਾਨੂੰ ਆਜ਼ਾਦ ਪਿਆਰੇ।

### *ਸਵਾਲ ਜਵਾਬ*

ਵੋਟਾਂ ਮੰਗਣ ਲਈ ਆਉਣਗੇ ਦਰ ਥੋਡੇ,
ਮਾਰੇ ਗਏ ਪੁੱਤਾਂ ਦੇ ਤੁਸੀਂ ਹਿਸਾਬ ਮੰਗੋ।
ਪੁੱਤ ਪੜ੍ਹਾ ਕੇ ਸਿਰਾਂ 'ਤੇ ਕਰਜ਼ ਚਾੜ੍ਹੇ,
ਖ਼ਾਤਿਰ ਰੁਜ਼ਗਾਰ ਦੇ ਸਣੇ ਵਿਆਜ ਮੰਗੋ।
ਭ੍ਰਿਸ਼ਟਾਚਾਰੀ, ਘੋਟਾਲਿਆਂ ਦੀ ਦੌੜ ਅੰਦਰ,
ਹਵਾਲਾ ਸੂਚੀ ਦੀ ਖੋਲ ਕਿਤਾਬ ਮੰਗੋ।
ਪਿਛਲੇ ਸਮੇਂ 'ਚ ਕੀਤੇ ਜੋ ਕਾਰਨਾਮੇ,
ਉਜੜੇ ਲੋਕਾਂ ਦੇ ਸੂਹੇ ਗੁਲਾਬ ਮੰਗੋ।

### *ਜੋੜ-ਤੋੜ ਵੋਟ*

ਜੋੜ-ਤੋੜ ਦਾ ਕੇਹਾ ਰੁਝਾਣ ਏਥੇ,
ਘਰ-ਘਰ 'ਚ ਪਏ ਘਮਸਾਨ ਯਾਰਾ
ਵੋਟ,ਨੋਟ ਦਾ ਕਰੇ ਨਾ ਕੋਈ ਯੇਰਾ,
ਹਰੇਕ ਦਾ ਕਰਦੇ ਰਹੋ ਸਨਮਾਨ ਭਾਰਾ।
ਖਾਉ, ਪੀਉ ਤੇ ਮੌਜਾਂ ਦੇ ਬੁੱਲੇ ਵੱਢੋ,
ਹੱਥ ਜੋੜ ਕੇ ਕਰੋ ਸਲਾਮ ਨਿਆਰਾ।
ਬੜਾ ਖਾਧਾ ਹੈ ਇਨ੍ਹਾਂ ਆਗੂਆਂ ਨੇ,
ਕਰਦੇ ਆਏ ਨੇ ਬੜਾ ਗੁਮਾਨ ਭਾਰਾ।

---

***ਕਵਿਤਾ***

### *ਕਿਸੇ ਦਾ ਜ਼ੋਰ ਨਹੀਂ ਚਲਦਾ*

ਸ਼ਮਸ਼ਾਨ ਵਿਚ ਇਕ ਲਾਸ਼ ਨੂੰ ਮੈਂ ਵੇਖਿਆ ਜਲਦਾ
ਕੋਈ ਹਮੇਸ਼ਾ ਨਾਲ ਨਾ ਇਕ ਦੂਸਰੇ ਦੇ ਚਲਦਾ
ਕਿੰਨੇ ਹੀ ਆਏ ਸੀ ਚਲਾਣਾ ਕਰ ਗਏ ਏਥੋਂ,
ਏਥੇ ਭਰੋਸਾ ਕਰ ਨਹੀਂ ਸਕਦੇ ਹਾਂ ਇਕ ਪਲ ਦਾ।
ਅਪਣੀ ਬੜੀ ਤਾਕਤ ਦਾ ਲੋਕਾਂ ਨੂੰ ਨਸ਼ਾ ਹੁੰਦੈ,
ਜਦ ਵਕਤ ਆ ਜਾਵੇ ਕਿਸੇ ਦਾ ਜ਼ੋਰ ਨਾਂ ਚਲਦਾ।
ਮੈਂ ਇਕ ਮਸੀਹਾ ਵੇਖਿਆ ਸੀ ਆਖ਼ਿਰੀ ਦਮ ਤੇ,
ਹਥ ਦੀ ਲਕੀਰਾਂ ਦੇ ਕਿਵੇਂ ਓਹ ਵਾਰ ਨੂੰ ਝਲਦਾ।
ਸੋਚਾਂ ਬਹੁਤ ਹੀ ਕਰ ਰਿਹੈ ਇਨਸਾਨ ਪਰ ਫਿਰ ਵੀ,
ਰਬ ਦਾ ਪਤਾ ਕੋਈ ਨਹੀਂ ਓਹ ਚਾਲ ਕੀ ਚਲਦਾ?
ਜਿੰਨੀ ਕਮਾਈ ਕਰ ਸਕੇਂ ਕਰ ਲੈ ਤੂੰ ਬੰਦਿਆ,
ਜੇ ਕਰ ਕਰੇਂ ਨੇਕੀ ਤਾਂ ਫਿਰ ਤਾਂ ਡਰ ਨਹੀਂ ਛਲਦਾ।

*ਪ੍ਰੋ. ਐਸ. ਕੇ ਲਖਨਪਾਲ*
*ਕਨੇਡਾ*

# ਕਾਵਿ ਕਿਆਰੀ

## ਮਨਮਤੀਏ ਗ੍ਰੰਥੀ

ਨਾਨਕ ਪੰਥ 'ਤੇ ਸ੍ਰੀ ਗੁਰੂ ਗ੍ਰੰਥ ਦੇ ਫ਼ਲਸਫ਼ਿਓਂ ਕੋਰੇ,
ਬ੍ਰਾਹਮਣਵਾਦੀ ਵੇਦਾਂ ਦੇ ਵਿਦਵਾਨ ਗ੍ਰੰਥੀ ਨੇ।
ਸਰਵਵਿਆਪੀ ਰਾਮ ਦੀ ਮਹਿਮਾ ਸ਼ਬਦ ਗੁਰੂ ਕਰਦੇ,
ਆਰੀਅਨ ਰਾਮ ਦਾ ਕਰਦੇ ਇਹ ਗੁਣਗਾਨ ਗ੍ਰੰਥੀ ਨੇ।
ਪੰਜ ਅੰਗ ਨੇ ਪੜ੍ਹਦੇ 'ਤੇ ਪੰਥੀ ਪਲਟਾ ਦਿੰਦੇ,
ਵੇਚਕੇ ਖਾ ਗਏ ਆਪਣਾ ਦੀਨ ਈਮਾਨ ਗ੍ਰੰਥੀ ਨੇ।
ਮੋਟੀ-ਮੋਟੀ ਮਾਇਆ ਉੱਤੇ ਹੱਥ ਨੇ ਫੇਰ ਦਿੰਦੇ,
ਛੱਡ ਦਿੰਦੇ ਬਸ ਪਿੱਛੇ ਗਿੱਣਨ ਲਈ ਭਾਨ ਗ੍ਰੰਥੀ ਨੇ।
ਸ਼ੁੱਧ ਉਚਾਰਨ ਗੁਰਬਾਣੀ ਦਾ ਕਰਨਾ ਆਵੇ ਨਾ,
ਸਮਝ ਨਾ ਲੱਗਦੀ ਪਾਉਂਦੇ ਬਸ ਘਮਸਾਨ ਗ੍ਰੰਥੀ ਨੇ।
ਮਨਮਰਜ਼ੀ ਦੀ ਭੇਟਾ ਇਹ ਪਾਠਾਂ ਦੀ ਲੈਂਦੇ ਨੇ,
ਗੁਰੂ ਘਰਾਂ ਨੂੰ ਸਮਝਦੇ ਇੱਕ ਦੁਕਾਨ ਗ੍ਰੰਥੀ ਨੇ।
ਭੁੱਕੀ ਡੋਡੇ,ਅਫ਼ੀਮ,ਗੋਲੀਆਂ, ਟੀਕਿਆਂ ਦੇ ਆਦੀ,
ਨਸ਼ਿਆਂ ਦੇ ਵਿੱਚ ਰਹਿੰਦੇ ਹੁਣ ਗ਼ਲਤਾਨ ਗ੍ਰੰਥੀ ਨੇ।
ਬਗਲੀ ਵਾਲੇ "ਸ਼ਾਨ"ਸ਼ਰਮ ਨਾ ਇਨ੍ਹਾਂ ਮਸੰਦਾਂ ਨੂੰ,
ਕੱਢਣ ਜਨਾਜ਼ਾ ਪੰਥ ਦਾ ਰਤੇ ਮੈਦਾਨ ਗ੍ਰੰਥੀ ਨੇ।

ਹਰਬੰਸ ਸਿੰਘ 'ਸ਼ਾਨ'
ਮੋਬਾ-98785-73068

## ਫਿਰ ਅਸੀਂ ਬੁੱਤ ਹਾਂ ਜਾਂ ਕਿ ਉਹ ਬੁੱਤ ਸਨ?

ਥਾਂ ਥਾਂ ਉੱਤੇ ਜਿਨ੍ਹਾਂ ਦੇ ਲਗਾਏ ਅਸੀਂ ਬੁੱਤ।
ਉਨ੍ਹਾਂ ਬੁੱਤਾਂ ਪਿੱਛੇ ਨਿੱਤ ਸਾਡਾ ਖੜਕਦਾ ਜੁੱਤ।
ਜੋ ਸੀ ਉਨ੍ਹਾਂ ਦੇ ਵਿਚਾਰ ਉਹ ਤਿਆਗ ਦਿੱਤੇ ਹਨ।
ਫਿਰ ਅਸੀਂ ਬੁੱਤ ਹਾਂ ਜਾਂ ਕਿ ਉਹ ਬੁੱਤ ਸਨ?
ਕਿੰਨਾ ਉਨ੍ਹਾਂ ਦੇ ਦਿਲਾਂ'ਚ ਸਾਡੇ ਲਈ ਸੀ ਪਿਆਰ।
ਅਸੀਂ ਕੇਹਾ ਦਿੱਤਾ ਸਿਲਾ ਕੇਹਾ ਦਿੱਤਾ ਸਤਿਕਾਰ।
ਜਿਹੜੇ ਸਾਡੇ ਪਿੱਛੇ ਵਾਰ ਗਏ ਤਨ,ਮਨ,ਧਨ।
ਫਿਰ ਅਸੀਂ----?
ਆਪਾਂ ਧਾਰਮਿਕ ਰਹਿਬਰ ਵੀ ਕੀਤੇ ਨਹੀਂ ਮੁਆਫ਼।
ਬੁੱਤ ਉਨ੍ਹਾਂ ਦੇ ਬਣਾ ਲਵੇ ਜੋ ਸੀ ਬੁੱਤਾਂ ਦੇ ਖਿਲਾਫ਼।
ਭਾਂਡਾ ਬੁੱਤਵਾਦੀ ਜਿਨ੍ਹਾਂ ਸੀ ਚੌਰਾਹੇ ਦਿਤਾ ਭੰਨ।
ਫਿਰ ਅਸੀਂ------?
ਰਾਗ ਦੀਪਕ ਵਜਾਕੇ ਬਾਲ ਦਿੱਤੇ ਸੀ ਚਿਰਾਗ।
ਰਾਗ ਛੇੜਿਆ ਬਸੰਤ ਸੁੱਕੇ ਹਰੇ ਕੀਤੇ ਬਾਗ।
ਅੱਗ ਪਾਣੀਆਂ ਨੂੰ ਲਾਈ ਐਸਾ ਪੇਸ਼ ਕੀਤਾ ਫ਼ਨ।
ਫਿਰ ਅਸੀਂ----?
ਨਵੇਂ ਕੀਤੇ ਅਵੀਸ਼ਕਾਰ ਜਿਨ੍ਹਾਂ ਖੋਜੇ ਬ੍ਰਮੰਡ।
"ਸ਼ਾਨ" ਤਰਕ ਦੇ ਵੱਲ ਅਸੀਂ ਕਰੀ ਬੈਠੇ ਕੰਡ।
ਲੱਭੇ ਧਰਤੀ ਤੋਂ ਜਾਕੇ ਜਿਨ੍ਹਾਂ ਪਾਣੀ ਉੱਤੇ ਚੰਨ।
ਫਿਰ ਅਸੀਂ------?

ਹਰਬੰਸ ਸਿੰਘ 'ਸ਼ਾਨ'
ਮੋਬਾ-98785-73068

## ਭ੍ਰਿਸ਼ਟਾਚਾਰ ਨੂੰ ਚੈਨ ਨਹੀਂ ਲੈਣ ਦੇਣਾ

ਕੋਰੇ ਖ਼ਤ ਦੀ ਚੁੱਪ ਨੂੰ ਕੌਣ ਸਮਝੇ,
ਲਿਖੇ ਖ਼ਤਾਂ ਨੂੰ ਹਰ ਕੋਈ ਪੜ੍ਹੀ ਜਾਂਦਾ।
ਕੋਰੇ ਖ਼ਤ ਅੰਦਰ ਕੋਰੀ ਗਲ ਆਖਾਂ,
ਐਵੀਂ ਦੇਖ ਜ਼ਮਾਨਾ ਪਿਆ ਸੜੀ ਜਾਂਦਾ।
ਨੰਗੇ ਭੁੱਖੇ ਦੇ ਪੇਟ ਦਾ ਕੀ ਬਣ ਸੀ,
ਪੇਟ ਰੱਜਿਆਂ ਦੇ ਰੱਜਾ ਭਰੀ ਜਾਂਦਾ।
ਕੜੀ ਮਿਹਨਤ,ਮਜ਼ਦੂਰ ਫਿਰ ਰਹੇ ਭੁੱਖਾ,
ਸਾਡਾ ਲੰਗਰਾਂ'ਚ ਬੁੱਤਾ ਸਰੀ ਜਾਂਦਾ।
ਮਿਹਨਤ ਖ਼ੂਨ ਪਸੀਨੇ ਦੀ ਕਦਰ ਕਰੀਏ,
ਸੱਚੀ ਮਿਹਨਤ ਹੀ ਸੱਚਾ ਈਮਾਨ ਸਾਡਾ।
ਖੇਤੀ ਕਰਕੇ ਲੰਗਰ ਚਲਾਏ ਨਾਨਕ,
ਸਾਧੂ ਸੰਤ ਵੀ ਕਹਿਣ ਭਗਵਾਨ ਸਾਡਾ।
ਦਸਾਂ ਨੌਹਾਂ ਦੀ ਕਿਰਤ ਹੀ ਸਫ਼ਲ ਹੁੰਦੀ,

ਇਸੇ ਸਫ਼ਲਤਾ ਵਿੱਚ ਨਿਸ਼ਾਨ ਸਾਡਾ।
ਸਾਰੇ ਵਿਸ਼ਵ 'ਚ ਗੱਲਾਂ ਹੋ ਰਹੀਆਂ,
ਸਭਦਾ ਅੰਨਦਾਤਾ,ਹਿੰਦੁਸਤਾਨ ਸਾਡਾ।
ਭ੍ਰਿਸ਼ਟਾਚਾਰ ਨੇ ਸਾਨੂੰ ਬਰਬਾਦ ਕੀਤਾ,
ਐਸਾ ਨਸ਼ਾ ਇਸਦਾ ਸੱਭਨੂੰ ਚੜ੍ਹੀ ਜਾਂਦਾ।
ਵੱਡ੍ਹੀ-ਰਿਸ਼ਵਤ ਦੇ ਨਾਲ ਹੀ ਕੰਮ ਚਲਦੇ,
ਸੱਜੇ ਖੱਬਿਓਂ ਹਰ ਕੋਈ ਫੜੀ ਜਾਂਦਾ।
ਪੈਸਾ ਦੇਣ ਤੋਂ ਜੇ ਇਨਕਾਰ ਕਰੀਏ,
ਢੇਰ ਫਾਈਲਾਂ ਦਾ ਫਾਈਲ ਤੇ ਚੜ੍ਹੀ ਜਾਂਦਾ।
ਦੂਜੇ ਦਿਨ ਤਾਂ ਫਾਈਲ ਵੀ ਲਭਦੀ ਨਾ,
ਬਾਬੂ ਫਾਈਲ ਤੋਂ ਹੀ ਨਾਂਹ ਕਰੀ ਜਾਂਦਾ।
ਮੰਦਾ ਲੱਗਿਆ ਚੋਰ ਬਾਜ਼ਾਰ ਅੰਦਰ,
ਹੁਣ ਤਾਂ ਚੋਰ ਹੀ ਚੋਰ ਨੂੰ ਫੜੀ ਜਾਂਦਾ।
ਕਿਹੜੇ ਚੋਰ ਨੂੰ ਫੜ ਕੇ ਸਜ਼ਾ ਦਈਏ,
ਸਜ਼ਾ ਦੇਣ ਵਾਲਾ ਚੋਰੀ ਕਰੀ ਜਾਂਦਾ।
ਵੱਡ੍ਹੀ ਰਿਸ਼ਵਤ ਦੇ ਨਾਲ ਕਾਨੂੰਨ ਚਲਦਾ,
ਸੱਚਾ ਝੂਠੇ ਦੀ ਹਾਮ੍ਹੀ ਅਜ ਭਰੀ ਜਾਂਦਾ।
ਅਸੀਂ ਦੇਸ਼ ਨੂੰ ਸਾਰੇ ਬਰਬਾਦ ਕਰਦੇ,
ਫਿਰ ਵੀ ਦੇਸ਼ ਤਰੱਕੀ ਪਿਆ ਕਰੀ ਜਾਂਦਾ।
ਭ੍ਰਿਸ਼ਟਾਚਾਰ ਦੀ ਘਾਟ ਨਾਂ ਦਫ਼ਤਰਾਂ ਵਿੱਚ,
ਧਾਰਮਿਕ ਅਸਥਾਨਾਂ 'ਚ ਭ੍ਰਿਸ਼ਟਾਚਾਰ ਚਲਦਾ।
ਕੀ ਸੱਚ ਹੈ ਰੱਬ ਦੀਆਂ ਰੱਬ ਜਾਣੇ,
ਭ੍ਰਿਸ਼ਟਾਚਾਰ ਦਾ ਕਿਵੇਂ ਬਾਜ਼ਾਰ ਚਲਦਾ।
ਰੋਜ਼ ਪਰਚੇ ਭਰੇ ਅਖ਼ਬਾਰ ਦਸਦੇ,
ਸਾਡੇ ਦੇਸ਼ ਦਾ ਕਿਵੇਂ ਵਿਹਾਰ ਚਲਦਾ।
ਵੱਡ੍ਹੀ-ਰਿਸ਼ਵਤ ਨੂੰ ਰੋਜ਼ ਫਿਟਕਾਰਦੇ ਹਾਂ,
ਭ੍ਰਿਸ਼ਟਾਚਾਰ ਫਿਰ ਵੀ ਲਗਾਤਾਰ ਚਲਦਾ।
ਦੇਸ਼ਵਾਸੀਓ ਆਓ ਵਿਚਾਰ ਕਰੀਏ,
ਭ੍ਰਿਸ਼ਟਾਚਾਰ ਨੂੰ ਕੌਣ ਚਲਾਈ ਜਾਂਦਾ।
ਕੰਬਲ,ਬੋਤਲ ਸ਼ਰਾਬ ਦੀ ਲਏ ਕਿਸਨੇ,
ਕੌਣ ਝੂਠੀਆਂ ਵੋਟਾਂ ਅੱਜ ਪਾਈ ਜਾਂਦਾ।
ਵੋਟਾਂ ਲੈਣ ਵੇਲੇ ਵੰਡੇ ਨੋਟ ਕਿਸਨੇ,
ਕਿਹੜਾ ਸਾਨੂੰ ਅੱਜ ਲੁੱਟਕੇ ਖਾਈ ਜਾਂਦਾ।
ਪਹਿਲਾਂ ਲੁੱਟਿਆ ਸਾਨੂੰ ਬਦੇਸ਼ੀਆਂ ਨੇ,
ਹੁਣ ਤਾਂ ਦੇਸ਼ ਹੀ ਲੁੱਟ ਮਚਾਈ ਜਾਂਦਾ।
ਸਾਰੇ ਮਿਲਕੇ ਆਓ ਅਜ ਪ੍ਰਣ ਕਰੀਏ,
ਭ੍ਰਿਸ਼ਟਾਚਾਰ ਨਹੀਂ ਦੇਸ਼'ਚ ਰਹਿਣ ਦੇਣਾ।
ਪੈਸਾ ਲੈ ਦੇਕੇ ਜਿਹੜਾ ਲਏ ਕੁਰਸੀ,
ਉਸਨੂੰ ਕੁਰਸੀ ਤੇ ਕਦੇ ਨਹੀਂ ਬਹਿਣ ਦੇਣਾ।
ਚੋਰੀ ਟੈਕਸਾਂ ਦੀ ਹੁਣ ਨਹੀਂ ਹੋਣ ਦੇਣੀ,
ਘਾਟਾ ਦੇਸ਼ ਨੂੰ ਕਦੇ ਨਹੀਂ ਪੈਣ ਦੇਣਾ।
ਭ੍ਰਿਸ਼ਟਾਚਾਰ ਨੇ ਲੁੱਟਿਆ ਚੈਨ ਸਾਡਾ,
ਭ੍ਰਿਸਟਾਚਾਰ ਨੂੰ ਚੈਨ ਨਹੀਂ ਲੈਣ ਦੇਣਾ।

*ਇੰਜੀ:ਜਸਵੰਤ ਸਿੰਘ*
*ਫੋਨ:0181-223639*

## *ਦੇਰੀ ਹੋ ਗਈ ਤਾਂ ਕੀ ਹੋਇਆ*

ਗਿਆਨ ਦੇ ਦੀਪ ਜਗਾਕੇ ਕਰੋ,ਧਰਤੀ ਉਤੋਂ ਦੂਰ ਹਨੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ,ਜਦੋਂ ਜਾਗੀਏ ਓਦੋਂ ਸਵੇਰਾ।
ਗਿਆਨ ਵੰਡਿਆਂ ਗਿਆਨ ਵਧੇ,ਸੱਚ ਕਹਿ ਗਏ ਲੋਕ ਗਿਆਨੀ।
ਗਿਆਨ ਨੂੰ ਜਿਹੜਾ ਸਾਂਭ ਕੇ ਰੱਖੇ,
ਉਹਨੂੰ ਆਖਿਆ ਉਹਨਾਂ ਅਭਿਮਾਨੀ।
ਤੂੰ ਵੀ ਕਿਸੇ ਦੇ ਕੋਲੋਂ ਲਿਆ ਹੈ,ਦੱਸ ਕਿਵੇਂ ਹੋ ਗਿਆ ਤੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ......।

ਧਰਤੀ ਉੱਤੇ ਕੇਰਾਂ ਆਇਉਂ,ਕਰਦੇ ਚਾਰੇ ਪਾਸੇ ਚਾਨਣ।
ਮਾਣੀ ਇਹਦਾ ਖ਼ੂਬ ਨਜ਼ਾਰਾ,ਸੋਹਣੇ ਬਾਲ ਵੀ ਤੇਰੇ ਮਾਨਣ।
ਘਰ ਵੀ ਤੇਰਾ ਹੋਜੂ ਰੋਸ਼ਨ,ਰੋਸ਼ਨ ਹੋਜੂ ਚਾਰ ਚੁਫ਼ੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ..........।

ਜੀਹਨੂੰ ਸਭ ਨੇ ਉੱਤਮ ਮੰਨਿਆ,ਮਨੁੱਖਾ ਜਨਮ ਪਾਇਆ ਹੈ।
ਥੋੜੀ ਜਿਹੀ ਤੰਗ-ਦਿਲੀ ਨਾਲ,ਬਹੁਤਾ ਕੁਝ ਗਵਾਇਆ ਹੈ।

ਏਸੇ ਕਰਕੇ ਅਜੇ ਤੱਕ ਵੀ,ਤੇਰਾ ਸੀਮਿਤ ਹੈਗਾ ਘੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ।......।

ਜਿਹੜੀ ਮਾਂ ਨੇ ਜਨਮ ਹੈ ਦਿੱਤਾ,ਓਹਦਾ ਮਾਣ ਵਧਾ ਜਾ ਤੂੰ।
ਬਾਪੂ ਦੇ ਨਾਲ ਆਪਣਾ ਵੀ,ਜਨਮ ਸਫ਼ਲ ਬਣਾਜਾ ਤੂੰ।
ਭੈਣ-ਭਰਾ ਵੀ ਤੇਰੇ ਉੱਤੇ,ਵੇਖੀਂ ਕਰਨਗੇ ਮਾਣ ਬਥੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ.......।

ਧਰਤੀ ਉੱਤੇ ਜੋ ਬੁਰਾਈ,ਗਿਆਨ ਨਾਲ ਜਾਵੇ ਦੂਰ ਭਜਾਈ।
ਤੇਰੇ ਕੋਲੋਂ ਕੁਝ ਨ੍ਹੀਂ ਜਾਣਾ,ਸਗੋਂ ਪੈਣੀ ਪੱਲੇ ਵਡਿਆਈ।
ਅਗਿਆਨਤਾ ਉਥੋਂ ਖਿਸਕ ਜਾਵੇ,ਜਿੱਥੇ ਹੋਵੇ ਗਿਆਨ ਦਾ ਡੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ.........।

ਇੱਕ ਵਾਰੀ ਤੂੰ ਖੁੰਝ ਗਿਆ ਜੇ,ਮੁੜਕੇ ਹੱਥ ਨ੍ਹੀਂ ਆਉਣਾ ਵੇਲਾ।
ਸਮਾਂ ਜਦੋਂ ਲਿਹਾਜ਼ ਨ੍ਹੀਂ ਕਰਦਾ,ਫਿਰ ਕਾਹਤੋਂ ਕਰੈ ਕੁਵੇਲਾ।
ਹੱਥੋਂ ਜਦੋਂ ਸਮਾਂ ਨਿਕਲ ਗਿਆ,ਫਿਰ ਜ਼ੋਰ ਨਾ ਚੱਲਣਾ ਤੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ.....।

ਸੋਹਣੇ ਬਾਗ ਬਗੀਚੇ ਅੰਦਰ,ਅੱਜ ਤੋਂ ਮਹਿਕਾਂ ਵੰਡਦੇ ਤੂੰ।
ਜਿੱਥੇ ਲੱਗਦਾ ਭਾਈਚਾਰਾ ਟੁੱਟਿਆ,ਗਿਆਨ ਦੇ ਨਾਲ ਗੰਢਦੇ ਤੂੰ।
ਨਫ਼ਰਤ ਦੀ ਅੱਗ ਵੱਧ ਨਾ ਜਾਵੇ,ਪਾ ਲੈ ਚੌਹੀਂ ਪਾਸੀਂ ਘੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ...............।

ਅਨੇਕਾਂ ਬੰਦੇ ਇਹੀ ਸੋਚਣ,ਕੋਈ ਸਾਡੀ ਕਰੇ ਅਗਵਾਈ।
"ਅਮਰੀਕ ਤਲਵੰਡੀ"ਵਾਲੇ ਨੇ ਵੀ,ਸਾਰੀ ਆਸ ਤੇਰੇ ਤੇ ਲਾਈ।
ਆਪਣੇ ਘਰੋਂ ਬਾਹਰ ਨਿਕਲਕੇ,ਕੇਰਾਂ ਪਾ ਤੂੰ ਗਲੀਏਂ ਫੇਰਾ।
ਦੇਰੀ ਹੋ ਗਈ ਤਾਂ ਕੀ ਹੋਇਆ............।

ਅਮਰੀਕ ਸਿੰਘ ਤਲਵੰਡੀ,
ਮੋਬਾ:94635-42896.

## ਪੰਜਾਬ

ਤੋੜੀਂ ਨਾ ਰੱਬਾ ਕਦੇ ਆਸਾ ਵਾਲੇ ਖ਼ਾਬ ਨੂੰ,
ਰੰਗਾਂ ਵਿੱਚ ਰੱਖੀ ਸਦਾ ਵਸਦੇ ਪੰਜਾਬ ਨੂੰ,
ਕਾਮੇ ਇਥੇ ਰਹਿਣ ਸਦਾ ਕੰਮ ਪੂਰਾ ਕਰਦੇ,
ਪਾਣੀ ਦਰਿਆਵਾਂ ਦੇ ਨੇ ਰਹਿਣ ਸਦਾ ਵਗਦੇ,
ਵੱਖ ਨਾ ਤੂੰ ਕਰੀਂ ਕਿਤੇ ਜੇਹਲਮ ਝੰਨਾਬ ਨੂੰ,
ਰੰਗਾਂ ਵਿੱਚ ਰੱਖੀਂ ਸਦਾ ਵਸਦੇ ਪੰਜਾਬ ਨੂੰ।
ਫੁਲਾਂ ਵਾਗੂੰ ਵੰਡੇ ਸਦਾ,ਮਹਿਕ ਪਿਆਰਾਂ ਦੀ,
ਰਹੇ ਖਿੜੀ ਸਦਾ ਏਹਦੇ,ਰੌਣਕ ਬਹਾਰਾਂ ਦੀ,
ਤੋੜੇ ਵੀ ਨਾ ਕੋਈ ਪਾਪੀ,ਸੋਹਣੇ ਜੇਹੇ ਗੁਲਾਬ ਨੂੰ,
ਰੰਗਾਂ ਵਿੱਚ ਰੱਖੀਂ ਸਦਾ ਵਸਦੇ ਪੰਜਾਬ ਨੂੰ।
ਟੁਟੇ ਵੀ ਨਾ ਮੋਹ,ਭੈਣਾਂ ਤੇ ਭਰਾਵਾ ਦਾ,
ਕਰੀਂ ਉੱਚਾ ਨਾਂ ਸ਼ਹੀਦਾਂ ਦੀਆਂ ਮਾਂਵਾਂ ਦਾ,
ਕਦੇ ਵੀ ਨਾ ਡੋਬੀਂ,ਪਿਆਰ ਵਾਲੀ ਨਾਬ ਨੂੰ,
ਰੰਗਾਂ ਵਿੱਚ ਰੱਖੀ ਸਦਾ,ਵਸਦੇ ਪੰਜਾਬ ਨੂੰ।
ਕੋਈ ਵੀ ਨਾ ਢੋਵੇ,ਕਰਜੇ ਦੇ ਭਾਰ ਨੂੰ,
ਦੇਵੇ ਨਾ ਵਿਆਜ ਕੋਈ,ਇਥੇ ਕਿਸੇ ਸ਼ਾਹੂਕਾਰ ਨੂੰ,
'ਗੀਤਾ'ਭਰ ਭਰ ਡੋਲ੍ਹ,ਨੈਣਾ ਚ ਸੈਲਾਬ ਨੂੰ,
ਰੰਗਾਂ ਵਿੱਚ ਰੱਖੀਂ ਸਦਾ,ਵਸਦੇ ਪੰਜਾਬ ਨੂੰ

ਗੀਤਾ ਕੰਮੇ ਵਾਲਾ,
ਮੋਬਾ:98555-00492

## ਪਾਣੀ ਦੀ ਮਹੱਤਤਾ

ਪਾਣੀ ਦੇ ਨਾਲ ਜ਼ਿੰਦਗੀ ਜੀਵੇ ਸਭ ਨੂੰ ਦਈਏ ਸਮਝਾ ਲੋਕੋ।
ਧਰਤੀ ਹੇਠਲਾ ਪਾਣੀ ਮੁੱਕਦਾ ਜਾਵੇ ਆਵੋ ਲਈਏ ਬਚਾ ਲੋਕੋ।
ਹੁੰਦੀ ਪਾਣੀ ਦੀ ਜੇ ਦੁਰਵਰਤੋਂ ਆਪਾਂ ਜੇ ਨਾ ਰੋਕੀ।
ਪੰਛੀ ਤਾਂ ਕੀ ਇੱਥੇ ਪਿਆਸੇ ਮਰਨਗੇ ਸਭ ਲੋਕੀ।
ਆਵੋ ਬੇਸਮਝਾਂ ਨੂੰ ਆਪਾ ਲਈਏ ਸਮਝਾ ਲੋਕੋ।
ਪਾਣੀ ਦੇ---------------।

ਖੇਤਾਂ ਦੇ ਵਿੱਚ ਫਸਲਾਂ ਲੈਂਦੀਆਂ ਪਾਣੀ ਦੇ ਨਾਲ ਹੁਲਾਰੇ।
ਮਨੁੱਖ ਤਾਂ ਕੀ ਪੰਛੀ ਰੁਖ ਵੀ ਜੀਵੇ ਪਾਣੀ ਦੇ ਸਹਾਰੇ।
ਸਾਡੋਂ ਪਾਣੀ ਦਾ ਸੁਨੇਹਾ ਘਰ-ਘਰ ਦੇਵੇ ਪਹੁੰਚਾ ਲੋਕੋ।
ਪਾਣੀ ਦੇ-------------।

ਜੇ ਨਾ ਸਾਂਭਿਆ ਪਾਣੀ ਬੂੰਦ-ਬੂੰਦ ਨੂੰ ਤਰਸਣਗੇ।
ਜਦ ਮੁੱਕ ਗਿਆ ਅੰਮ੍ਰਿਤ ਫਿਰ ਮੀਂਹ ਵੀ ਕਿੱਥੇ ਵਰਸਣਗੇ।
ਅਜਾਈਂ ਡੋਲ੍ਹ ਕੇ ਪਾਣੀ ਕਿਉਂ ਤੁਸੀਂ ਰਹੇ ਮੁਕਾ ਲੋਕੋ।
'ਟੋਨੀ'ਅੰਮ੍ਰਿਤ ਵਰਗਾ ਪਾਣੀ ਕਿਉ ਗੰਧਾਲਾਉਂਦੇ ਹੋ।
ਅਣਮੁਲੀ ਮਿਲੀ ਦਾਤ ਜੇ ਸਾਨੂੰ ਕਿਉਂ ਗੁਆਉਂਦੇ ਹੋ
ਅਜੇ ਵੀ ਸਾਭ ਲਉ ਮੌਕਾ ਦਈਏ ਨਾ ਖੁਝਾਅ ਲੋਕੋ।
ਪਾਣੀ ਦੇ--------।

ਰਾਮ ਸਿੰਘ ਟੋਨੀ ਮੋਬਾ:98763-51093

## ਗੀਤ

## ਧੰਨ-ਧੰਨ ਗੁਰੂ ਬਾਜਾਂ ਵਾਲਿਆ

ਧੰਨ-ਧੰਨ ਗੁਰੂ ਬਾਜਾਂ ਵਾਲਿਆ,
ਤੇਰੇ ਦੁਨੀਆਂ ਤੇ ਚੋਜ ਨਿਆਰੇ।
ਛਕਾ ਕੇ ਅੰਮ੍ਰਿਤ ਖੰਡੇ ਬਾਟੇ ਦਾ,
ਰੂਪ ਖਾਲਸੇ ਦਾ ਸਾਜੇ ਪੰਜ ਪਿਆਰੇ।
ਧੰਨ-ਧੰਨ ਗੁਰੂ ਬਾਜਾਂ ਵਾਲਿਆ--------------।

ਸਾਰਾ ਪਰਿਵਾਰ ਵਾਰ ਕੇ
ਮਾਛੀਵਾੜੇ ਜੰਗਲਾਂ'ਚ ਲਾਏ ਜਾ ਕੇ ਡੇਰੇ।
ਅਮਾਨਤ ਸਮਝ ਪਰਮਾਤਮਾ ਦੀ,
ਮੌਤ ਸੰਗ ਪੁੱਤਾਂ ਦੇ ਕਰਾਏ ਫੇਰੇ।
ਕਿੰਜ ਭੁੱਲ ਜਾਈਏ ਅਸੀਂ,
ਮਾਤਾ ਗੁਜਰੀ ਦੇ ਸੋਹਣੇ ਲਾਲ ਦੁਲਾਰੇ।
ਧੰਨ-ਧੰਨ ਗੁਰੂ ਬਾਜਾਂ ਵਾਲਿਆ--------------।

ਖਾਲਸਾ ਮੇਰੋ ਰੂਪ ਹੈ ਖਾਸ,
ਇਹੋ ਬਚਨ ਮੁੱਖੋਂ ਸਦਾ ਫੁਰਮਾਇਆ।
ਬਖਸ਼ ਕੇ ਦਾਤ ਅੰਮ੍ਰਿਤ ਦੀ,
ਚਿੜੀਆਂ ਤੋਂ ਤੂੰ ਬਾਜ਼ ਤੁੜਾਇਆ।
ਧੰਨ ਤੇਰੀ ਕੁਰਬਾਨੀ ਦਾਤਿਆ,
ਤੇਰੇ ਚਰਨਾਂ ਤੋਂ ਸਦਾ ਨਮਸਕਾਰੇ।
ਧੰਨ-ਧੰਨ ਗੁਰੂ ਬਾਜਾਂ ਵਾਲਿਆ--------।

ਧਰਮ ਦੀ ਖਾਤਰ ਪਿਤਾ ਨੂੰ,
ਸ਼ਹੀਦ ਹੋਣ ਲਈ ਦਿੱਲੀ ਤੋਰਿਆ।
ਈਨ ਮੰਨੀ ਨਾ ਕਦੇ,
ਸਦਾ ਡੱਟ ਕੇ ਜ਼ੁਲਮ ਦਾ ਮੂੰਹ ਮੋੜਿਆ।
ਹੱਲਾ ਬੋਲਕੇ ਦੁਸ਼ਟ ਉੱਤੇ,
ਜੰਗ ਜਿੱਤ ਕੀਤੇ ਦੰਦ ਕਰਾਰੇ।
ਧੰਨ-ਧੰਨ ਗੁਰੂਬਾਜਾਂ ਵਾਲਿਆ---।

ਸੂਬੇ ਸਰਹੰਦ ਛੋਟੇ ਸਾਹਿਬਜਾਦਿਆਂ ਨੂੰ,
ਕੰਧਾਂ ਦੇ ਵਿੱਚ ਚੁਣਾਇਆ।
ਭਾਣਾ ਮੰਨ ਉਸ ਵਾਹਿਗੁਰੂ ਦਾ,
ਨੀਰ ਨਾ ਅੱਖਾਂ ਚੋਂ ਡੁਲਾਇਆ।
ਤਾਂਹੀਓ ਵਿੱਚ ਦੁਨੀਆਂ ਦੇ,
ਜਾਂਦੇ ਅੱਜ ਵੀ ਨੇ ਕਿੰਨੇ ਸਤਿਕਾਰੇ।
ਧੰਨ-ਧੰਨ ਗੁਰੂ ਬਾਜਾਂ ਵਾਲਿਆ---------------।

ਗੁਰੂ ਗ੍ਰੰਥ ਸਾਹਿਬ ਹੈ ਗੁਰੂ ਥੋਡਾ,
ਸਭ ਸਿੱਖਾਂ ਨੂੰ ਉਪਦੇਸ਼ ਸੁਣਾਇਆ।
ਝੁਕਾ ਕੇ ਸੀਸ਼ ਆਪਣਾ,
ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਬਣਾਇਆ।
ਮੇਹਰ ਕਰਨੀ"ਕੰਚਨ ਕੁਲਦੀਪ"ਉੱਤੇ,
ਆਇਆ ਚੱਲ ਸਤਿਗੁਰੂ ਤੇਰੇ ਦੁਆਰੇ।
ਧੰਨ-ਧੰਨ ਗੁਰੂ ਬਾਜਾਂ ਵਾਲਿਆ--------------।

*ਕੁਲਦੀਪ ਸਿੰਘ "ਕੰਚਨ"*
*.ਮੋਬਾ:98553-56029*

## ਕੋਈ ਵਿਰਲਾ ਉਮੀਦਵਾਰ ਹੋਵੇਗਾ

ਆਈ ਇਲੈਕਸ਼ਨ ਕਮੇਟੀ ਸ਼੍ਰੋਮਣੀ ਦੀ,
ਨਿੱਤਰੇ ਮੈਦਾਨ ਚ ਸਭ ਜਥੇਦਾਰ ਸੰਗਤੇ॥
ਪੱਗਾਂ ਨੀਲੀਆਂ ਗਾਤਰੇ ਉਪਰੋਂ ਦੀ,
ਤਿੰਨ ਫੁੱਟੀ ਹੱਥ ਤਲਵਾਰ ਸੰਗਤੇ॥
ਕਦੇ ਗਏ ਨਾ ਜਿਹੜੇ ਗੁਰਦੁਆਰੇ,
ਐਸੇ ਬਣੇ ਨੇ ਕਈ ਉਮੀਦਵਾਰ ਸੰਗਤੇ॥
ਦੇਹ ਧਾਰੀਆਂ ਦੇ ਖੁਦ ਬਣੇ ਚੇਲੇ,
ਪੂਜੇ ਮੜ੍ਹੀਆਂ ਨੂੰ ਭਾਵੇਂ ਪਰਿਵਾਰ ਸੰਗਤੇ॥
ਸਾਧ ਲਾਣਾ ਵੀ ਮੈਦਾਨ'ਚ ਆਣ ਵੜਿਆ,
ਛੋਟੇ ਵੱਡੇ ਕਈ ਡੇਰੇਦਾਰ ਸੰਗਤੇ॥
ਲੰਬੇ ਚੋਲੇ ਚਿੱਟੇ ਦੁੱਧ ਵਰਗੇ,
ਬਣ ਬਗੁਲੇ ਫਸਾਉਣ ਸ਼ਿਕਾਰ ਸੰਗਤੇ॥
ਟਿਕਟਾਂ ਲਈ ਸਾਰੇ ਭੰਨ ਤੋੜ ਕਰਦੇ,

ਹਾਈ ਕਮਾਨ ਕੋਲ ਬੈਠੇ ਛੱਡ ਘਰ ਬਾਰ ਸੰਗਤੇ॥
ਕਰ ਦਲਾਲੀਆਂ ਜੇਬਾਂ ਭਰਨ ਵਾਲੇ,
ਹੋਏ ਫਿਰਦੇ ਨੇ ਪੱਬਾਂ ਭਾਰ ਸੰਗਤੇ॥
ਦਲਾਂ ਦੀ ਦਲ-ਦਲ ਵਿਚ ਖੁਭੇ ਦੱਲ ਸਾਰੇ,
ਵਰਕਰ ਕੋਈ ਨਹੀਂ,ਸਾਰੇ ਜਥੇਦਾਰ ਸੰਗਤੇ॥
ਕਬਜ਼ਾ ਧਾਰੀ ਜੋ ਦੱਲ ਹੋਇਆ ਬੈਠਾ,
ਉਹ ਬਾਕੀ ਸਭ ਨੂੰ ਰਿਹਾ ਦੁੱਤਕਾਰ ਸੰਗਤੇ॥
ਗੋਲਕਾਂ ਦੀ ਮਾਇਆ ਤੇ ਹੈ ਅੱਖ ਸਭ ਦੀ,
ਲੁਟੇਰੇ ਹੋਏ ਨੇ ਲੁਟਣ ਨੂੰ ਤਿਆਰ ਸੰਗਤੇ॥
ਤਰਲੋ-ਮੱਛੀ ਕਮੇਟੀ ਤੇ ਕਬਜ਼ੇ ਲਈ,
ਉਂਝ ਕਹਾਉਂਦੇ ਭਾਵੇਂ ਸੇਵਾਦਾਰ ਸੰਗਤੇ॥
ਚੌਧਰ ਚਮਕਾਉਣ ਦੇ ਦਾਅ ਪੇਚ ਸਾਰੇ,
ਭਰਿਸ਼ਟੀ ਰੋਕਣਗੇ ਭਰਿਸ਼ਟਾਚਾਰ ਸੰਗਤੇ॥
ਲਾਰੇ ਲਗਣਗੇ ਪ੍ਰਬੰਧ ਸੁਧਾਰ ਵਾਲੇ,
ਕਰਨਾ ਕਿਸੇ ਨੇ ਨਾਹੀਂ ਸੁਧਾਰ ਸੰਗਤੇ॥
ਸਾਰੇ ਏਹੀ ਵਿਉਤਾਂ ਬਣਾ ਰਹੇ ਨੇ,
ਕਿਵੇਂ ਹੋਵੇ ਇਹ ਬੇੜਾ ਪਾਰ ਸੰਗਤੇ॥
ਕੋਈ ਵਿਰਲਾ ਉਮੀਦਵਾਰ ਹੋਵੇਗਾ,
ਗੁਰਮਤਿ ਗੁਰਬਾਣੀ ਦਾ ਜੋ ਜਾਣਕਾਰ ਸੰਗਤੇ॥
ਜ਼ਰਾ ਸੋਚ ਕੇ ਪਾਉਣੀ ਵੋਟ ਸੰਗਤੇ,
ਭੇਖੀ ਆਉਣਗੇ ਭੇਖ ਧਾਰ-ਧਾਰ ਸੰਗਤੇ॥
'ਸੁਰਿੰਦਰ ਸਿੰਘ'ਵੀ ਉਮੀਦਵਾਰ ਬਣਬੈਠਾ,
ਵੋਟ ਪਾ ਦਿਉ ਮੈਨੂੰ ਵੀ ਕਰ ਪਿਆਰ ਸੰਗਤੇ॥

ਸੁਰਿੰਦਰ ਸਿੰਘ ਖਾਲਸਾ
9466266798

## ਗਜ਼ਲ

ਵਕਤ ਨੇ ਮੇਰੇ ਜਜ਼ਬਿਆਂ ਨੂੰ ਬੜੀ ਵਾਰੀ ਵੰਗਾਰਿਆ ਹੈ।
ਫੇਰ ਵੀ ਮੇਰੇ ਜਜ਼ਬੇ ਨੇ ਵਕਤ ਨੂੰ ਵਿਚਾਰਿਆ ਹੈ।

ਤੋਲਾ ਤੋਲਾ ਤਿੱਪ ਤਿੱਪ ਕਰਕੇ ਕਰਕੇ ਚਾਹੇ ਖੂਨ ਡੁੱਲਿਆ।
ਫੇਰ ਵੀ ਨਾ ਜਜ਼ਬਾ ਮਰਿਆ ਨਾ ਸਿਦਕ ਹਾਰਿਆ ਹੈ।

ਕੌਣ ਕਹਿੰਦੈ ਕਿ ਕਤਲਗਾਹਾਂ 'ਚ ਮਾਤਮ ਦਾ ਮਹੌਲ ਹੈ।
ਮੈਂ ਬਹੁਤ ਸਮਾਂ ਕਤਲਗਾਹਾਂ 'ਚ ਗੁਜਾਰਿਆ ਹੈ।

ਤਪ ਰਹੇ ਨੇ ਜਿਹੜੇ ਆਬ ਧੁੱਪ ਵਿੱਚ ਦੋਸਤੋ।
ਉਨ੍ਹਾਂ ਪਾਣੀਆਂ ਨੇ ਕਦ ਕਿਸੇ ਦਾ ਸੀਨਾ ਠਾਰਿਆ ਹੈ।

ਅੱਜ ਇਹ ਪੂੰਜੀਵਾਦ ਵਾਲੇ ਤਾੜੀਆਂ ਨੇ ਮਾਰਦੇ।
ਜੇ ਝੂਠ ਨੂੰ ਵੰਗਾਰਿਆ ਤਾਂ ਮਰਦ ਨੇ ਵੰਗਾਰਿਆ ਹੈ।

ਅਦਬ ਤੇ ਇਬਾਦਤ ਵਿੱਚ ਕੀ ਕਮੀ ਸੀ ਦੋਸਤੋ।
ਫੇਰ ਵੀ 'ਅਮਨ' ਦਾ ਚਿਹਰਾ ਕਿਉਂ ਬੁਝਿਆ ਪਿਆਰਿਆ ਹੈ।

ਅਮਨ ਦੀਪ'ਅਮਨ'
ਮੋਬਾ:97818-67016

## ਪੱਟੇ ਨਸ਼ਿਆਂ ਨੇ

ਰਹਿੰਦੇ ਚੱਤੇ ਪਹਿਰ ਡੁੱਬੇ,ਵਿੱਚ ਨੇ ਸ਼ਰਾਬ ਦੇ,
ਪੱਟੇ ਨਸ਼ਿਆਂ ਨੇ ਸੋਹਣੇ ਗਭਰੂ ਪੰਜਾਬ ਦੇ।
ਜਿੱਥੇ ਕਦੇ ਵਹਿੰਦੀਆਂ ਸੀ,ਦੁੱਧ ਦੀਆਂ ਨਦੀਆਂ।
ਦਾਰੂ ਦੇ ਵਹਾਏ ਦਰਿਆ,ਉੱਥੇ ਗੱਦੀਆਂ।
ਖੋਲੇ ਠੇਕੇ ਏਥੇ ਹੱਟਾਂ,ਵਾਂਗੂੰ ਬੇਹਿਸਾਬ ਦੇ,
ਪੱਟੇ ਨਸ਼ਿਆਂ ਨੇ ਸੋਹਣੇ--------।

ਭੁੱਕੀ ਫੀਮ ਖਾਂਦੇ ਨਾਲੇ,ਮਲਦੇ ਨੇ ਜ਼ਰਦਾ।
ਗਾਂਜੇ ਤੇ ਚਰਸ ਬਾਝੋਂ,ਇਨ੍ਹਾਂ ਦਾ ਨਾ ਸਰਦਾ।
ਮੁੱਠ ਹੱਡੀਆਂ ਦੀ ਬਣੇ,ਫੁੱਲ ਨੇ ਗੁਲਾਬ ਦੇ
ਪੱਟੇ ਨਸ਼ਿਆਂ ਨੇ ਸੋਹਣੇ------।

ਲੁੱਟਾਂ ਖੋਹਾਂ ਚੋਰੀਆਂ,ਇਨ੍ਹਾਂ ਦੀ ਪੈਦਾਵਾਰ ਹੈ।
ਟੱਕਰਾਂ ਦੀ ਨਸ਼ਿਆਂ,ਵਧਾਈ ਰਫ਼ਤਾਰ ਹੈ।
ਪੁੱਤ ਕਈਆਂ ਨੇ ਗਵਾਏ,ਲੱਦੇ ਹੋਏ ਸ਼ਬਾਬ ਦੇ
ਪੱਟੇ ਨਸ਼ਿਆਂ ਨੇ ਸੋਹਣੇ-----।

ਭੰਡਦੇ ਨਸ਼ੱਈਆਂ ਤਾਈਂ,'ਦੇਵਲ'ਤਮਾਮ ਉਏ।
ਨਸ਼ਿਆਂ ਖਿਲਾਫ਼ ਰਲ,ਵਿੱਢ ਸੰਗਰਾਮ ਉਏ।
ਖੰਭ ਝਾੜ ਸੁੱਟੋ ਏਸ,ਵਕਤ ਖਰਾਬ ਦੇ
ਪੱਟੇ ਨਸ਼ਿਆਂ ਨੇ ਸੋਹਣੇ------।

ਸੁਰਜੀਤ ਦੇਵਲ
ਧੂਰੀ

## ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

*ਮਹਾਂ ਕਾਵਿ ਦੇ ਕਵੀ ਸ. ਮੇਵਾ ਸਿੰਘ ਜੀ ਦੀ ਕਿਰਤ ਨੂੰ ਕਾਫੀ ਸਲਾਹਿਆ ਗਿਆ ਹੈ ਪਾਠਕਾਂ ਨੇ ਇਸ ਨੂੰ ਲਗਾਤਾਰ ਛਾਪਣ ਦੀ ਮੰਗ ਕੀਤੀ ਹੈ ਸੋ ਉਪਰੋਕਤ ਮਹਾਂ ਕਾਵਿ ਹਰ ਅੰਕ ਵਿੱਚ ਲੜੀ ਜੋੜ ਕੇ ਛਾਪਿਆ ਜਾਇਆ ਕਰੇਗਾ।*
*ਸੰਪਾਦਕ*

## ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਸ਼ਹੀਦੀ

### ਬਚੇ ਹੋਏ ਗਿਆਰਾਂ ਸਿੰਘਾਂ ਦਾ ਗੁਰੂ ਜੀ ਦੇ ਨਾਲ ਮਿਲਕੇ ਲੜਨਾ

18- ਗਿਆਰਾਂ ਸਿੰਘਾਂ ਦੇ ਚਲੇ ਜਾਂ ਤੀਰ ਗਿਆਰਾਂ,
ਕਈ ਗਿਆਰਾਂ ਦੇ ਹੋਸ਼ ਭੁਲਾਇ ਦਿੱਤੇ।
ਆਵੇ ਸਮਝ ਨਾ ਮੁਗ਼ਲ ਜਰਵਾਨਿਆਂ ਨੂੰ,
ਪੁੱਠੇ ਮਾਮਲੇ ਅੱਲਾ ਨੇ ਪਾਇ ਦਿੱਤੇ।
ਇਕ ਇਕ ਅਨੇਕਾਂ ਨੂੰ ਫੁੰਡਦਾ ਸੀ,
ਕੱਟੀ ਫ਼ਸਲ ਜਿਉਂ ਧਰਤ ਵਿਛਾਏ ਦਿੱਤੇ।
ਕਈ ਨਾਮੀਂ ਜਰਨੈਲ ਸੀ ਗ਼ਰਕ ਹੋਏ,
ਸੁੱਕੇ ਪੱਤਿਆਂ ਵਾਂਗ ਉਡਾਇ ਦਿੱਤੇ।

### ਗੁਰੂ ਜੀ ਦਾ ਕ੍ਰੋਧ

19- ਗ਼ੁੱਸੇ ਵਿਚ ਜਾਂ ਸਾਹਿਬੇ-ਕਮਾਲ ਆਏ.
ਝੜੀ ਤੀਰਾਂ ਦੀ ਖ਼ੂਬ ਲਗਾਇ ਦਿੱਤੀ।
ਵਾਰ ਇਕ ਵੀ ਖ਼ਾਲੀ ਨਾ ਜਾਂਵਦਾ ਸੀ,
ਸਾਰੀ ਸੂਬੇ ਦੀ ਚਾਲ ਭੁਲਾਇ ਦਿੱਤੀ।
ਮਰ ਮਰ ਡਿੱਗਦੇ ਵਾਂਗ ਕਬੂਤਰਾਂ ਦੇ,
ਉੱਤੇ ਲਾਸ਼ ਦੇ ਲਾਸ਼ ਚੜ੍ਹਾਇ ਦਿੱਤੀ।
ਜਿਨ੍ਹਾਂ ਮੌਤ ਦੀ ਖ਼ਬਰ ਨਾ ਸਾਰ ਹੈਸੀ,
ਲਿਆਇ ਸਾਹਮਣੇ ਮੌਤ ਖੜਾਇ ਦਿੱਤੀ।

### ਗੁਰੂ ਜੀ ਵੱਲੋਂ ਹਨੇਰੇ ਵਿੱਚ ਅਵਾਜ਼ਾ ਸੁਣ ਕੇ ਨਿਸ਼ਾਨੇ ਮਾਰਨੇ

20- ਹੋਈ ਰਾਤ ਤੇ ਧੁੰਦ ਨੇ ਜ਼ੋਰ ਪਾਇਆ,
ਐਪਰ ਤੀਰਾਂ ਦੇ ਵਾਰ ਨਾ ਰੁੱਕਦੇ ਸੀ।
ਜ਼ਾਮ-ਏ ਜੁਰਅਤ ਮਲੇਸ਼ਾਂ ਦੀ ਖ਼ਤਮ ਹੋਈ,
ਕੰਧਾਂ ਕੋਠਿਆਂ ਦੇ ਪਿੱਛੇ ਲੁੱਕਦੇ ਸੀ।
ਆਵੇ ਸਮਝ ਨਾ ਗੁਰੂ ਦੀ ਅਜਬ ਲੀਲ੍ਹਾ,
ਡਰ ਡਰ ਸਾਰਿਆਂ ਦੇ ਸਾਹ ਸੁੱਕਦੇ ਸੀ।
ਸੁਣ ਸੁਣ ਗੁੱਲ ਨਿਸ਼ਾਨੇ ਲਗਾਈ ਜਾਂਦੇ,
ਸਾਹਿਬ ਇਕ ਵੀ ਵਾਰ ਨਾ ਚੁਕਦੇ ਸੀ।

## ਸੂਬੇ ਵੱਲੋਂ ਜੰਗਬੰਦੀ ਦਾ ਐਲਾਨ ਕਰਨਾ

21- ਗ਼ਰਕ ਹੋਣ ਲੱਗੀ ਜਦੋਂ ਫ਼ੌਜ ਸ਼ਾਹੀ,
ਜੰਗ ਬੰਦੀ ਦਾ ਸੂਬੇ ਐਲਾਨ ਕੀਤਾ।
ਗਿਆਰਾਂ ਸਿੰਘਾਂ ਤੋਂ ਖਾਇਕੇ ਮਾਰ ਡਾਢੀ.
ਖ਼ਾਲੀ, ਫ਼ੌਜ ਨੇ ਜੰਗ-ਏ- ਮੈਦਾਨ ਕੀਤਾ।
ਛੱਡ ਓਪਚੀ ਪਹਿਰਾ ਲਗਾਇ ਦਿੱਤਾ,
ਸਭੇ ਹਾਕਮਾਂ ਨੂੰ ਸਾਵਧਾਨ ਕੀਤਾ।
ਗੁਰੂ ਕਿਲ੍ਹੇ ਤੋਂ ਬਾਹਰ ਨਾ ਨਿਕਲ ਜਾਵੇ,
ਦਿਨੇ ਫੜਨ ਦਾ ਸਾਜ਼ੋ-ਸਾਮਾਨ ਕੀਤਾ।

## ਅੱਠ ਪੋਹ ਦੀ ਲੜਾਈ ਦਾ ਖਤਮ ਹੋਣਾ

22- ਬੀਤ ਗਿਆ ਮਨਹੂਸ ਦਿਨ ਅੱਠ ਪੋਹ ਦਾ,
ਹਸ਼ਰ ਤੀਕ ਦਾ ਦੇ ਕੇ ਅਜ਼ਾਬ ਕੋਈ।
ਪਕੜ ਹੋਏ ਨਾ ਸੂਬੇ ਤੋਂ ਸਿੰਘ ਸੂਰੇ,
ਹੈ ਨਾ ਫ਼ੌਜ ਦਾ ਅੰਤ- ਹਿਸਾਬ ਕੋਈ।
ਦੌਲਤ ਸਾਹਿਬੇ-ਕਮਾਲ ਜੋ ਭੇਟ ਕੀਤੀ,
ਕਰ ਨਾ ਸਕਿਆ ਪੀਰ ਨਵਾਬ ਕੋਈ।
ਜ਼ਬ੍ਹੋ-ਜ਼ੋਰ ਜੋ ਹੋਇਆ ਚਮਕੌਰ ਅੰਦਰ,
ਦੇ ਨਾ ਸਕੂ ਇਤਿਹਾਸ ਜਵਾਬ ਕੋਈ।

## ਇਨਸਾਨੀਅਤ

-ਇਕਵਾਕ ਸਿੰਘ ਪੱਟੀ

ਪਿਛਲੇ ਦਿਨੀਂ ਬੱਸ ਵਿੱਚ ਅੰਮ੍ਰਿਤਸਰ ਤੋਂ ਪੱਟੀ ਜਾਣ ਦਾ ਮੌਕਾ ਮਿਲਿਆ । ਬੱਸ ਵੀ ਕਾਹਦੀ ਸਵਾਰੀ 'ਤੇ ਸਵਾਰੀ ਚੜ੍ਹੀ ਹੋਈ, ਇੱਥੋਂ ਤੱਕ ਕੇ ਬੱਸ ਦੀ ਛੱਤ ਤੇ ਵੀ ਸਵਾਰੀਆਂ ਚੜ੍ਹੀਆਂ ਹੋਈਆਂ ਸਨ । ਰਸਤੇ ਵਿੱਚ ਪੱਟੀ ਮੁੜਨ ਲੱਗਿਆਂ ਬੱਸ ਸਟਾਪ ਤੇ ਬੱਸ ਫਿਰ ਖੜ੍ਹ ਗਈ । ਉਥੇ ਵੀ ਸਵਾਰੀਆਂ ਦਾ ਮੇਲਾ ਬੱਸ ਦੀ ਉਡੀਕ ਕਰ ਰਿਹਾ ਸੀ । ਧੱਕਾ-ਮੁੱਕੀ, ਜਦੋ-ਜਹਿਦ ਕਰਦਿਆਂ ਕੁਝ ਕੁ ਸਵਾਰੀਆਂ ਹੋਰ ਬੱਸ ਵਿੱਚ ਚੜ੍ਹ ਗਈਆਂ । ਜਿਨ੍ਹਾਂ ਵਿੱਚ ਇੱਕ ਔਰਤ 28-30 ਸਾਲ ਦੀ ਉਮਰ ਦੇ ਲਗਭਗ ਅਤੇ ਕੁੱਛੜ 6 ਕੁ ਮਹੀਨੇ ਦਾ ਬੱਚਾ ਚੁਕਿਆ ਹੋਇਆ, ਇੱਕ ਵੱਡਾ ਕਪੜਿਆਂ ਦਾ ਬੈਗ ਅਤੇ ਨਾਲ ਇੱਕ 14-16 ਸਾਲ ਦੇ ਕਰੀਬ ਉਮਰ ਦੀ ਲੜਕੀ ਬੱਸ ਵਿੱਚ ਚੜ੍ਹੀ। ਜਿਆਦਾ ਭੀੜ ਹੋਣ ਕਰਕੇ ਉਹਨਾਂ ਬੈਗ ਥੱਲੇ ਹੀ ਰੱਖ ਲਿਆ। ਕੰਡਕਟਰ ਬੱਸ ਦੀ ਬਾਰੀ ਵਿੱਚ ਖੜ੍ਹਾ ਰੌਲਾ ਪਾ ਰਿਹਾ ਸੀ ਕਿ ਸਵਾਰੀਆਂ ਅਗਾਂਹ ਨੂੰ ਹੋਵੋ... ਅਗਾਂਹ ਨੂੰ ਹੋਵੋ... ਕਿ ਉਸ ਔਰਤ ਦਾ ਬੈਗ ਉਸ ਦੀ ਨਿਗਾਹ ਚੜ੍ਹ ਗਿਆ । 'ਤੇ ਉਚੀ-ਉਚੀ ਕਹਿਣ ਲੱਗ ਪਿਆ ਆਹ ਬੈਗ ਕੀਹਦਾ ਬਈ ? ਚੁੱਕੋ ਇਹਨੂੰ ਇੱਥੋਂ , ਇੱਕ ਸਵਾਰੀ ਖੜ੍ਹ ਸਕਦੀ ਇੱਥੇ । ਲਾਚਾਰ ਔਰਤ ਕਹਿਣ ਲੱਗੀ ਕਿ ਮੇਰੇ ਕੋਲ ਬੱਚਾ ਹੈ ਤੇ ਬੈਗ ਰੱਖਣ ਦੀ ਹੋਰ ਜਗ੍ਹਾ ਵੀ ਨਹੀਂ ਹੈ । ਕੰਡਕਟਰ ਕਹਿਣ ਲੱਗਾ ਬੈਗ ਹੱਥ 'ਚ ਫੜ੍ਹ ਲਵੋ ਨਹੀਂ ਤਾਂ ਬੱਸ ਚੋਂ ਥੱਲੇ ਉਤਰ ਜਾਵੋ । ਇੰਨ੍ਹੇ ਚ ਹੀ ਗਰਮਾ-ਗਰਮੀ ਹੋ ਗਈ ਅਤੇ ਬੱਸ ਵੀ ਡੇਢ-ਦੋ ਕਿਲੋਮੀਟਰ ਸਫ਼ਰ ਤੈਅ ਕਰ ਚੁੱਕੀ ਸੀ ਅਤੇ ਕੰਡਕਟਰ ਨੇ ਇਸੇ ਨਿਕੀ ਜਿਹੀ ਗੱਲ ਤੇ ਹੀ ਮਾਂ-ਬੱਚੇ ਅਤੇ ਉਸ ਜਵਾਨ ਕੁੜੀ ਨੂੰ ਬੱਸ ਵਿਚੋਂ ਥੱਲੇ ਉਤਾਰ ਦਿੱਤਾ । ਕਾਫੀ ਲੋਕ ਕੰਡੈਕਟਰ ਤੋਂ ਖ਼ਫਾ ਸਨ ਪਰ ਬੋਲਿਆ ਕੋਈ ਨਹੀਂ ।

ਹੁਣ ਬੱਸ ਦਾ ਅਗਲਾ ਸਟਾਪ ਆ ਗਿਆ ਅਤੇ ਇੱਕ ਮੁਸਾਫਿਰ ਜਿਸਦੀ ਟਿਕਟ 4-5 ਰੁਪਏ ਬਣਦੀ ਸੀ, ਬਿਨ੍ਹਾਂ ਟਿਕਟ ਲਿਆਂ ਹੀ ਬੱਸ ਵਿੱਚੋਂ ਉਤਰ ਕੇ ਖਿਸਕ ਗਿਆ । ਜਦ ਕੰਡੈਕਟਰ ਨੂੰ ਪਤਾ ਲੱਗਿਆ ਤਾਂ ਕਲਪਿਆ ਹੋਇਆ ਰੌਲਾ ਪਾਉਣ ਲੱਗ ਪਿਆ ਕਿ ਅੱਜ ਇਨਸਾਨੀਅਤ ਦਾ ਕੋਈ ਜ਼ਮਾਨਾ ਹੀ ਨਹੀਂ ਰਿਹਾ ।

ਮੈਂ ਬੱਸ ਵਿੱਚ ਬੈਠਾ ਸੋਚ ਰਿਹਾ ਸੀ ਕਿ ਸ਼ਾਇਦ ਇੱਕ ਲਾਚਾਰ ਔਰਤ ਨੂੰ ਛੋਟੀ ਜਿਹੀ ਗੱਲ ਤੋਂ ਹੀ ਬੱਸ ਸਟਾਪ ਤੋਂ ਦੂਰ ਰਸਤੇ ਵਿੱਚ ਉਤਾਰ ਦੇਣਾ ਕੰਡੈਕਟਰ ਵਾਸਤੇ ਇਨਸਾਨੀਅਤ ਵਾਲੀ ਗੱਲ ਨਹੀਂ ਸੀ । ਆਖ਼ੀਰ ਇਨਸਾਨੀਅਤ ਹੈ ਕਿੱਥੇ ?

*9815024920*



# ਦਲਿਤ ਕਲਿਆਣ ਨੁਕ਼ਸਾ

*ਗਿਆਨੀ ਗੁਰਮੇਲ ਸਿੰਘ ਖਾਲਸਾ*

ਸ਼ੂਦਰਾਂ ਲਈ ਭਾਰਤ ਇੱਕ ਗਮਖਾਨਾ ਹੈ । ਇਸ ਵਿੱਚੋਂ ਨਿਕਲਣਾ ਔਖਾ ਹੈ ਪਰ ਅਸੰਭਵ ਨਹੀਂ । ਸ਼ਬਦ ਸ਼ੂਦਰ ਅਤੇ ਦਲਿਤ ਪੰਜਾਬ ਦੇ ਚਮਾਰ ਲਈ ਵਰਤਿਆ ਗਿਆ ਹੈ । ਚਮਾਰ ਸਬਦ ਘ੍ਰਿਣਤ ਮੰਨਿਆ ਗਿਆ ਹੈ । ਬੇਸ਼ਕ ਚਮਾਰ ਸ਼ਬਦ ਗੁਰੂ ਗਰੰਥ ਸਾਹਿਬ ਵਿੱਚ ਕਈ ਵੇਰ ਆਇਆ ਹੈ ਜੋ ਕਿ ਘ੍ਰਿਣਤ ਨਹੀਂ ਹੈ । ਗੱਲ ਆਪਣੇ ਪਿੰਡ ਤੋਂ ਸ਼ੁਰੂ ਕਰਨੀ ਬਣਦੀ ਹੈ । ਤਕਰੀਬਨ ਦਸ ਸਾਲ ਪਹਿਲਾਂ ਪਿੰਡ ਵਿੱਚ ਸੀਵਰੇਜ ਪਈ ਸੀ । ਸੀਵਰੇਜ ਦੀ ਢਾਲ ਦਲਿਤਾਂ ਦੇ ਵੇਹੜੇ ਤੋਂ ਜੱਟਾਂ ਵੱਲ ਨੂੰ ਰੱਖੀ ਗਈ ਸੀ , ਪਰ ਜੱਟਾਂ ਨੇ ਚਮਾਰਾਂ ਦੇ ਸੀਵਰੇਜ ਦਾ ਪਾਣੀ ਆਪਣੀ ਸੀਵਰੇਜ ਦੇ ਪਾਣੀ ਨਾਲ ਮਿਲਣ ਨਾਂ ਦਿਤਾ, ਉਹਨਾ ਵਿਰੋਧ ਕੀਤਾ । ਸ਼ਾਇਦ ਉਹ ਸੋਚਦੇ ਹੋਣਗੇ ਕਿ ਚਮਾਰਾ ਦੇ ਸੀਵਰੇਜ ਦੇ ਪਾਣੀ ਨਾਲ, ਜੱਟਾ ਦੇ ਸੀਵਰੇਜ ਦਾ ਪਾਣੀ ਭਿਟਿਆ ਜਾਵੇਗਾ ।

ਚਮਾਰਾਂ ਦਾ ਪਾਣੀ ਇਹਨਾਂ ਦੇ ਵੇਹੜੇ ਹੀ ਘੁੰਮੀ ਗਿਆ । ਸਫਾਈ ਕਰਮਚਾਰੀ ਬੰਦ ਸੀਵਰੇਜ ਨੂੰ ਖੋਲ੍ਹਦੇ-ਖੋਲ੍ਹਦੇ ਦੁੱਖੀ ਹੋ ਗਏ । ਬਰਸਾਤਾਂ ਵਿੱਚ ਸੀਵਰੇਜ ਓਵਰ-ਫਲੋ ਹੋ ਕੇ ਫੈਲ ਜਾਂਦਾ । ਦਲਿਤਾਂ ਦੇ ਵਿਹੜੇ ਕਾਲੇ-ਕਾਲੇ ਪਾਣੀ ਦਾ ਗੰਦ ਪਿਆ ਰਹਿੰਦਾ । ਸਾਡਾ ਪਿੰਡ ਅੰਤੜੀ ਰੋਗ ਲਈ ਮਸ਼ਹੂਰ ਹੋ ਗਿਆ । ਜਦੋਂ ਕਿਤੇ ਕੁਦਰਤ ਮੇਹਰਬਾਨ ਹੁੰਦੀ , ਮੀਂਹ ਪੈ ਜਾਂਦਾ ਤੇ ਸੀਵਰੇਜ ਓਵਰ ਫਲੋ ਹੋ ਕੇ ਦੂਰ ਚਲੇ ਜਾਂਦੀ ਤੇ ਸਫਾਈ ਹੋ ਜਾਂਦੀ । ਸਫਾਈ ਕਰਮਚਾਰੀ ਦੁੱਖੀ ਸਨ ਉਹਨਾਂ ਨੇ ਇਸ ਸਮੱਸਿਆ ਦਾ ਹੱਲ ਕਈ ਵੇਰ ਕਾਰਪੋਰੇਸ਼ਨ ਵਾਲਿਆਂ ਨੂੰ ਸੁਝਾਇਆ । ਅਖੀਰ ਇਹਨਾਂ ਦੀ ਸੁਣੀ ਗਈ, ਪਹਿਲੀ ਮਾਰਚ 2011 ਨੂੰ ਚਮਾਰਾਂ ਦੇ ਸੀਵਰੇਜ ਦੇ ਪਾਣੀ ਅਤੇ ਜੱਟਾਂ ਦੇ ਸੀਵਰੇਜ ਦੇ ਪਾਣੀ ਦਾ ਮੇਲ ਹੋਇਆ ।

ਸਾਡਾ ਪਿੰਡ ਪੰਜਾਬ ਦੇ ਉਹਨਾ ਪਿੰਡਾ ਨਾਲੋ ਫਿਰ ਵੀ ਚੜ੍ਹਦੀਆਂ ਕਲਾਂ ਵਿੱਚ ਹੈ, ਜਿਹੜੇ ਪਿੰਡਾ ਵਿੱਚ ਦਲਿਤਾਂ ਦੇ ਸ਼ਿਵੇ ਤੇ ਜੱਟਾਂ ਦੇ ਸ਼ਿਵੇ ਇਸ ਲਈ ਵੱਖਰੇ-ਵੱਖਰੇ ਹਨ ਕਿਉਂਕਿ ਜੇ ਜੱਟਾਂ ਦੇ ਮੁਰਦੇ ਦਲਿਤਾਂ ਦੇ ਮੁਰਦੇ ਫੂਕਣ ਵਾਲੀ ਜਗਹ ਤੇ ਫੂਕੇ ਜਾਣਗੇ ਤਾਂ ਉਹ ਭਿੱਟੇ ਜਾਣਗੇ । ਦਲਿਤਾਂ ਦੇ ਸ਼ਿਵੇ ਜਿਆਦਾਤਰ ਹੱਡਾ ਰੋੜੀ ਲਾਗੇ ਹੁੰਦੇ ਹਨ । ਸਨਾਤਨੀ ਸ਼ਾਸਤਰਾਂ ਅਨੁਸਾਰ ਡੰਗਰਾਂ, ਸ਼ੂਦਰਾਂ, ਗਵਾਰਾਂ ਤੇ ਇਸਤਰੀਆਂ ਨੂੰ ਬਰਾਬਰ ਸਮਝਿਆ ਜਾਂਦਾ ਹੈ । ਤਾਂ ਹੀ ਤਾਂ ਕਿਹਾ ਜਾਂਦਾ ਹੈ :-

***ਢੋਰ ਗਵਾਰ ਸੂਦਰ ਤੇ ਨਾਰੀ,***
***ਇਹ ਸਭ ਤਾੜਨ ਦੇ ਅਧਿਕਾਰੀ ।***

ਪਿਛੇ ਜਿਹੇ ਇੱਕ ਪਿੰਡ ਵਿੱਚ ਦਲਿਤਾਂ ਦੇ ਸਿਵਿਆਂ ਵਿੱਚ ਉਥੋਂ ਦੀ ਪੰਚਾਇਤ ਨੇ ਸ਼ਰਾਬ ਦਾ ਠੇਕਾ ਖੋਲ੍ਹਣ ਦਾ ਮਤਾ ਪਾਸ ਕਰ ਦਿਤਾ, ਪਰ ਦਲਿਤਾਂ ਤੇ ਜੱਟਾਂ ਦੇ ਸਿਵੇ ਇੱਕ ਕਰਨ ਦੀ ਕਿਸੇ ਨੂੰ ਨਾ ਸੁੱਝੀ । ਦਲਿਤਾਂ ਨੇ ਸ਼ਰਾਬ ਦੇ ਠੇਕੇ ਦਾ ਵਿਰੋਧ ਕੀਤਾ । ਗੱਲ ਸਰਕਾਰ ਤੱਕ ਚਲੀ ਗਈ । ਦਲਿਤਾਂ ਦੀ ਜਿੱਤ ਹੋ ਗਈ । ਉਹਨਾਂ ਆਪਣੇ ਸਿਵਿਆਂ ਵਿੱਚ ਸ਼ਰਾਬ ਦਾ ਠੇਕਾ ਨਾ ਬਣਨ ਦਿਤਾ । ਜਿਸ ਜਗਹ ਠੇਕਾ ਬਣਨਾ ਸੀ ਉਸ ਜਗਹ ਨੀਹਾਂ ਭਰੀਆਂ ਹੋਈਆਂ ਅੱਜ ਵੀ ਦੇਖੀਆਂ ਜਾ ਸਕਦੀਆਂ ਹਨ । ਇਥੋ ਜੱਟਾਂ ਤੇ ਦਲਿਤਾਂ ਦੇ ਸਿਵਿਆਂ ਵਿੱਚ ਇਕ ਰਸਤਾ ਹੈ ।

ਪੰਜਾਬ ਦੇ ਸਾਰੇ ਪਿੰਡ ਭਾਰਤ ਦੇ ਉਹਨਾਂ ਪਿੰਡਾਂ ਨਾਲੋ ਚੜ੍ਹਦੀਆਂ ਕਲਾਂ ਵਿੱਚ ਹਨ ਜਿਥੋਂ ਦੀ ਕੋਈ ਦਲਿਤ ਬੀਬੀ ਆਪਣੇ ਕਾਮੇ ਪਤੀ ਨੂੰ ਪ੍ਰਸ਼ਾਦਾ ਛਕਾ ਰਹੀ ਸੀ । ਪ੍ਰਸ਼ਾਦਾ ਛਕਾਉਣ ਤੋਂ ਬਾਅਦ ਉਸ ਨੇ ਬਚਦੀ ਰੋਟੀ ਕੋਲ ਖੜੇ ਇੱਕ ਕੁੱਤੇ ਨੂੰ ਪਾ ਦਿਤੀ ਸੀ । ਕੁੱਤੇ ਦਾ ਮਾਲਕ ਉੱਚੀ ਜਾਤ ਦਾ ਸੀ ਉਹ ਇਹ ਦੇਖ ਕੇ ਅੱਗ-ਬਬੂਲਾ ਹੋ ਗਿਆ । ਦਲਿਤ ਬੀਬੀ ਨੂੰ ਉੱਚੀ-ਉੱਚੀ ਗਾਲ੍ਹਾਂ ਕੱਢਣ ਲੱਗ ਗਿਆ । ਗਾਲ੍ਹਾ ਐਨੀਆਂ ਗੰਦੀਆਂ ਜੋ ਮੈਂ ਲਿਖ ਨਹੀਂ ਸਕਦਾ । ਕਿਉਂਕਿ ਉਸ ਦਾ ਕੁੱਤਾ ਭਿਟਿਆ ਗਿਆ ਸੀ, ਕੁੱਤਾ ਅਪਵਿਤਰ ਹੋ ਗਿਆ ਸੀ । ਇਸੇ ਕਰਕੇ ਕੁੱਤੇ ਦਾ ਮਾਲਕ ਦੁੱਖੀ ਸੀ । ਕੁੱਤੇ ਦਾ ਨਾਮ ਸ਼ੇਰੂ ਸੀ । ਮਾਲਕ ਨੇ ਸ਼ੇਰੂ ਦਾ ਬਾਈਕਾਟ ਕਰ ਉਸ ਨੂੰ ਉਥੇ "ਦਲਿਤਾਂ" ਦੇ ਵੇਹੜੇ ਹੀ ਬੰਨਵਾ ਦਿੱਤਾ । ਮਾਮਲਾ ਪੰਚਾਇਤ ਕੋਲ ਗਿਆ । ਪੰਚਾਇਤ ਨੇ ਦਲਿਤ ਔਰਤ

ਸੁਨੀਤਾ ਨੂੰ 15 ਹਜ਼ਾਰ ਜੁਰਮਾਨਾ ਕਰ ਦਿਤਾ । ਸ਼ੇਰੂ (ਕੁੱਤੇ) ਨੂੰ ਬੇ-ਦਖਲ ਕਰਕੇ ਸੁਨੀਤਾ ਦੇ ਘਰ ਹੀ ਰਹਿਣ ਦਾ ਹੁਕਮ ਦਿੱਤਾ । ਸੁਨੀਤਾ ਤੇ ਉਸ ਦੇ ਭਰਾ ਆਦਿ ਨੇ ਪੁਲਿਸ ਥਾਣੇ ਸ਼ਿਕਾਇਤ ਕਰ ਦਿੱਤੀ । ਥਾਣੇ ਵਾਲੇ ਵੀ ਸੁਨੀਤਾ ਨੂੰ ਹੀ ਦੋਸ਼ੀ ਕਹਿ ਸਨ ਕਿ ਉਸਨੇ ਕੁੱਤੇ ਨੂੰ ਰੋਟੀ ਕਿਉਂ ਪਾਈ ? ਇਸ ਪਿੱਛੋਂ ਸੁਨੀਤਾ ਦੇ ਭਰਾ ਨੇ ਜਿਲ੍ਹਾ ਕੁਲੈਕਟਰ ਕੋਲ ਸ਼ਿਕਾਇਤ ਕਰ ਦਿਤੀ । ਹੁਣ ਇਹ ਕੇਸ ਜਿਲਾ ਕੁਲੈਕਟਰ, ਸੂਬਾ ਪੁਲਿਸ, ਅਨੁਸੂਚਿਤ ਜਾਤਾਂ ਵਿਰੁੱਧ ਵਧੀਕੀਆਂ ਰੋਕਣ ਕਾਇਮ ਵਿਭਾਗ ਕੋਲ ਪਿਆ ਹੈ । ਸ਼ਾਇਦ ਤਰੀਕਾਂ ਪੈ ਰਹੀਆਂ ਹੋਣਗੀਆਂ।

ਇਹ ਤਿੰਨੋ ਉਦਾਹਰਣਾ ਸੱਚੀਆਂ ਹਨ, ਕਾਲਪਨਿਕ ਨਹੀਂ । ਮੇਰੇ ਕੋਲੋ ਵੇਰਵਾ ਲਿਆ ਜਾ ਸਕਦਾ ਹੈ । ਜਿਵੇਂ ਪੰਜਾਬ ਸਾਰੇ ਭਾਰਤ ਨਾਲੋਂ ਵਧੀਆ ਹੈ ਇਸੇ ਤਰ੍ਹਾਂ ਪੰਜਾਬ ਦਾ ਦਲਿਤ ਸਿੱਖ ਭਾਰਤ ਦੇ ਸਾਰੇ ਦਲਿਤਾਂ ਨਾਲੋ ਵਧੀਆ ਜਿੰਦਗੀ ਜੀਂ ਰਿਹਾ ਹੈ । ਪੰਜਾਬ ਦੇ ਦਲਿਤ ਅਤੇ ਜੱਟ ਗੁਰੂ ਦੀ ਕ੍ਰਿਪਾ ਸਦਕਾ ਹੀ ਵਧੀਆ ਹਨ । ਹਰਿਆਣਾ ਪੰਜਾਬ ਦਾ ਹੀ ਹਿੱਸਾ ਸੀ ।ਉਥੋਂ ਦੇ ਜੱਟ 'ਜਾਟ' ਬਣ ਗਏ ਜੋ ਕਿ ਦਲਿਤਾਂ ਦੀ ਸ਼੍ਰੇਣੀ ਵਿੱਚ ਜਾਣ ਲਈ ਸੰਘਰਸ਼ ਕਰ ਰਹੇ ਹਨ ਤਾਂ ਕਿ ਹਰਿਆਣੇ ਦੇ ਜਾਟ ਵੀ ਦਲਿਤਾਂ ਦੀ ਤਰ੍ਹਾਂ ਰਾਖਵੇਂਕਰਨ ਦਾ ਨਿੱਘ ਮਾਣ ਸਕਣ ।

ਦੂਸਰੇ ਪਾਸੇ ਪੰਜਾਬ ਦਾ ਜੱਟ ਹੈ ਜੋ ਕਿ ਪੰਜਾਬ ਦੀਆਂ ਸਾਰੀਆਂ ਜਾਤਾਂ ਨਾਲੋਂ ਉਪਰ ਹੈ । ਇਸ ਦਾ ਕਾਰਨ ਗੁਰੂ ਗ੍ਰੰਥ ਸਾਹਿਬ ਜੀ ਹਨ । ਜੇ ਕਿਤੇ ਪੰਜਾਬ ਦਾ ਜੱਟ ਆਪਣੀ ਹੈਂਕੜ ਛੱਡ ਕੇ ਗੁਰੂ ਦਾ ਲੜ ਘੁੱਟ ਕੇ ਫੜ ਲੈਣ ਤਾਂ ਸੰਸਾਰ ਦੇ ਸਭ ਤੋਂ ਵਧੀਆ ਮਨੁੱਖ ਬਣ ਜਾਣ । ਹੁਣ ਤਾਂ ਇਹ ਨਾ ਗੁਰੂ ਦਾ ਲੜ ਫੜ੍ਹਦਾ ਹੈ ਨਾ ਛੱਡਦਾ ਹੈ । ਇਹਨਾ ਦੇ ਵਿਸ਼ਵਾਸ਼ ਦੀ ਵੀ ਦਾਦ ਦੇਣੀ ਬਣਦੀ ਹੈ, ਇਹਨਾਂ ਪੂਰੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੱਫਾ ਮਾਰਿਆ ਹੋਇਆ ਹੈ । ਭਗਤ ਧੰਨਾ ਜੀ ਤਾਂ ਇਹਨਾਂ ਦੇ ਚਿੱਤ ਚੇਤੇ ਵੀ ਨਹੀਂ । ਇਸੇ ਕਰਕੇ ਇਹਨਾਂ ਦੀ ਪੰਜਾਬ ਵਿੱਚ ਸਿਰਦਾਰੀ ਹੈ । ਅਸਲ ਸਿਰਦਾਰੀ ਉਦੋਂ ਹੋਵੇਗੀ ਜਦੋਂ ਇਹ ਗੁਰੂ ਦੇ ਲੜ ਲੱਗ ਜਾਏਗਾ ਤਾਂ ਇਹ ਕਹਾਵਤ ਸੱਚ ਹੋਵੇਗੀ ਕਿ :

ਅਨਪੜ ਜੱਟ ਪੜ੍ਹਿਆਂ ਬਰਾਬਰ,
ਪੜ੍ਹਿਆ ਜੱਟ ਖੁਦਾ ਬਰਾਬਰ ।

ਪੰਜਾਬ ਦੇ ਦਲਿਤਾਂ ਦਾ ਜੀਵਨ ਵੀ ਪੱਧਰ ਬਹੁਤ ਵਧੀਆ ਹੋ ਸਕਦਾ ਹੈ ਅਗਰ ਇਹ ਡਾਕਟਰ ਬੀ. ਆਰ. ਅੰਬੇਦਕਰ ਜੀ ਦੀ ਗੱਲ ਮੰਨ ਕੇ ਹਿੰਦੂ ਧਰਮ ਨੂੰ ਛੱਡ ਦੇਣ । ਸਿੱਖ ਧਰਮ ਦੇ ਚਾਰੇ ਦਰਵਾਜੇ ਸਭਨਾ ਲਈ ਖੁੱਲ੍ਹੇ ਹਨ । ਗੁਰੂ ਨਾਨਕ ਪਾਤਸ਼ਾਹ ਨੇ ਆਪਣੀ ਉੱਚੀ ਕੁੱਲ ਵਾਲਾ ਪਾੜਾ ਛੱਡ ਕੇ , ਨੀਚਾਂ ਤੋਂ ਵੀ ਨੀਚਾਂ ਦੇ ਪਾੜੇ ਵਿੱਚ ਖਲੋ ਕੇ ਫੁਰਮਾਇਆ :-

*ਨੀਚਾਂ ਅੰਦਰਿ ਨੀਚ ਜਾਤਿ*
*ਨੀਚੀ ਹੂ ਅਤਿ ਨੀਚੁ ॥*
*ਨਾਨਕ ਤਿੰਨ ਕੇ ਸੰਗਿ ਸਾਥਿ*
*ਵਡਿਆ ਸਿਉ ਕਿਆ ਰੀਸ ॥(15)*

ਪੰਜਵੇ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਨੇ ਨੀਚਾਂ ਦੀ ਬਾਣੀ ਨੂੰ ਪਵਿਤ੍ਰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਕੇ ਪੂਰਨ ਸਤਿਕਾਰ ਦਿਤਾ ਹੈ । ਦੁਨੀਆਂ ਦੀ ਕਿਸੇ ਵੀ ਧਾਰਮਿਕ ਪੁਸਤਕ ਵਿੱਚ ਦਲਿਤਾਂ ਦਾ ਕੋਈ ਵੀ ਸ਼ਬਦ ਨਹੀਂ ਹੈ । ਇਹਨਾਂ ਬਾਰੇ ਤਾਂ ਇਥੋਂ ਤੱਕ ਕਿਹਾ ਗਿਆ ਹੈ ਕਿ ਸ਼ੂਦਰ ਕੋਈ ਵੀ ਧਰਮ ਕਰਮ ਨਹੀਂ ਕਰ ਸਕਦਾ । ਅਗਰ ਇਹ ਰੱਬ ਦਾ ਨਾਮ ਵੀ ਲੈਂਦੇ ਹਨ ਤਾਂ ਇਹਨਾਂ ਦੀ ਜੀਭ ਕੱਟ ਦਿਤੀ ਜਾਏ । ਅਗਰ ਇਹ ਰੱਬ ਦਾ ਨਾਮ ਸੁਣੇ ਤਾਂ ਇਹਨਾਂ ਦੇ ਕੰਨਾ ਵਿੱਚ ਸਿੱਕਾ ਢਾਲ ਕੇ ਪਾਇਆ ਜਾਵੇ । ਸੰਭੂਕ ਨਾਮੀ ਸ਼ੂਦਰ ਨੂੰ ਭਗਵਾਨ ਰਾਮ ਨੇ ਇਸ ਲਈ ਕਤਲ ਕਰ ਦਿਤਾ ਸੀ ਕਿਉਂਕਿ ਉਹ ਪ੍ਰਭੂ ਦਾ ਨਾਮ ਜਪ ਰਿਹਾ ਸੀ । ਸਿੱਖ ਧਰਮ ਦੇ ਪੰਜਵੇ ਗੁਰੂ ਜੀ ਨੇ ਦਲਿਤ ਭਗਤਾਂ ਦੀ ਬਾਣੀ ਨੂੰ ਅਮਰ ਕਰ ਦਿਤਾ । ਗੁਰੂ ਅਰਜਨ ਦੇਵ ਜੀ ਨੂੰ ਇਸ ਦੀ ਸਜਾ ਵੀ ਮਿਲੀ ਸੀ । ਉਹਨਾ ਨੂੰ ਤੱਤੀ ਤਵੀ ਤੇ ਬਿਠਾ ਕੇ , ਸੀਸ ਤੇ ਗਰਮ ਰੇਤ ਪਾ ਕੇ, ਭੁੰਨ ਕੇ, ਖਿੱਲ ਬਣਾ ਕੇ ਦਰਿਆ ਵਿੱਚ ਰੁੜ੍ਹਵਾ ਦਿਤਾ ਗਿਆ ਸੀ । ਇਲਜ਼ਾਮ ਇਹ ਲਗਾਇਆ ਕਿ ਗੁਰੂ ਜੀ ਨੇ ਜਹਾਂਗੀਰ ਦੇ ਪੁੱਤਰ ਖੁਸਰੋ ਨੂੰ ਅਸ਼ੀਰਵਾਦ ਦਿਤਾ ਸੀ ।

ਦਸਵੇ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਪਹਾੜੀ ਹਿੰਦੂਆਂ ਨੇ ਕਿਹਾ ਕਿ ਅੰਮ੍ਰਿਤ ਛਕਾਉਣ ਲਈ ਸੂਦਰਾਂ ਨੂੰ ਅਲੱਗ ਬੈਠਾਇਆ ਜਾਏ ਗੁਰੂ ਜੀ ਨੇ ਮਨ੍ਹਾ ਕਰ ਦਿਤਾ ਤੇ ਪ੍ਰਣ ਕੀਤਾ :-

*ਜਿਨ ਕੀ ਜਾਤ ਗੋਤ ਕੁਲ ਮਾਹੀ ।*
*ਸਿਰਦਾਰੀ ਨਾ ਭਈ ਕਿਦਾਹੀ ॥*
*ਤਿੰਨ ਹੀ ਕੋ ਸਿਰਦਾਰ ਬਨਾਊ ।*
*ਤਬੈ ਗੋਬਿੰਦ ਸਿੰਘ ਨਾਮ ਕਹਾਊ ॥*

ਇਹਨਾਂ ਬਚਨਾਂ ਤੇ ਫੁੱਲ ਚੜਾਉਣ ਲਈ ਪਹਿਲਾਂ ਗੁਰੂ ਜੀ ਨੇ ਆਪਣਾ ਪਿਤਾ ਵਾਰਿਆ, ਮਾਂ ਵਾਰੀ, ਚਾਰੇ ਬੱਚੇ ਵਾਰੇ ਅੰਤ ਆਪਣਾ ਆਪ ਕੁਰਬਾਨ ਕਰਨ ਤੋਂ ਪਹਿਲਾਂ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾ ਗਏ ਸਨ । ਇਸੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਬ੍ਰਾਹਮਣ ਬਾਣੀਆਂ ਨੂੰ ਡਰ ਲੱਗਦਾ ਹੈ । ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਦੂਰ ਕਰਨ ਦੀਆਂ ਲਗਾਤਾਰ ਕੋਸ਼ਿਸਾਂ ਹੋ ਰਹੀਆਂ ਹਨ । ਗੁਰੂ ਗ੍ਰੰਥ ਸਾਹਿਬ ਵਿੱਚ ਘਚੋਲਾ ਪਾਉਣ ਲਈ ਨੌ ਹਜਾਰ ਡੇਰਿਆਂ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਹੈ । ਫੌਜ ਰਾਹੀ ਸਿੱਖਾਂ ਦੇ ਦਰਬਾਰ ਸਾਹਿਬ ਤੇ ਹਮਲਾ ਕੀਤਾ ਗਿਆ ।

ਸ੍ਰੀ ਅਕਾਲ ਤਖਤ ਸਾਹਿਬ ਟੈਕਾਂ ਤੋਪਾਂ ਨਾਲ ਬਰਬਾਦ ਕੀਤਾ ਗਿਆ । ਸਿੱਖ ਰੈਫਰੈਂਸ ਲਾਇਬਰੇਰੀ ਨੂੰ ਸਾੜਿਆ ਗਿਆ । ਪੁਰਾਤਨ ਹੱਥ ਲਿਖਤ ਬੀੜਾਂ ਨੂੰ ਸਾੜਿਆ ਗਿਆ । ਸਿੱਖਾਂ ਦਾ ਸਮੂਹਿਕ ਕਤਲੇਆਮ ਕੀਤਾ ਗਿਆ । ਸਿੱਖਾਂ ਦੀ ਨਸਲਕੁਸ਼ੀ ਕੀਤੀ ਗਈ । ਸਿੱਖਾਂ ਦਾ ਖੁਰਾਖੋਜ ਮਿਟਾਉਣ ਲਈ ਬੇਅੰਤ ਨੌਜਵਾਨਾ ਦਾ ਕਤਲੇਆਮ ਕੀਤਾ ਗਿਆ । 6 ਮਾਰਚ 2011 ਨੂੰ ਹਰਿਆਣੇ ਦੇ ਰਿਵਾੜੀ ਜਿਲੇ ਦੇ ਇੱਕ ਪਿੰਡ ਹੋਦ ਚਿਲੜ ਵਿਖੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਭਰੀ ਸੰਗਤ ਤੇ ਪੁਲਿਸ ਦੀ ਹਾਜਰੀ ਵਿੱਚ 'ਸਿੱਖ ਨਸ਼ਲਕੁਸ਼ੀ' ਦਾ ਯਾਦਗਾਰੀ ਪੱਥਰ ਲਗਾ ਕੇ ਆਏ ਹਨ । ਇਹ ਪਿੰਡ ਹੋਦ ਨਿਰੋਲ ਸਿੱਖਾਂ ਦਾ ਪਿੰਡ ਸੀ । ਇਸ ਪਿੰਡ ਦੇ 32 ਸਿੱਖਾਂ ਦਾ ਨਵੰਬਰ 1984 ਵਿੱਚ ਕਤਲੇਆਮ ਕੀਤਾ ਗਿਆ । ਡਰਦੇ ਮਾਰੇ 26 ਸਾਲ ਤੱਕ ਇੱਸ ਪਿੰਡ ਵਿੱਚ ਕੋਈ ਨਹੀਂ ਗਿਆ ਸੀ । ਇਹ ਪਿੰਡ ਉਵੇਂ ਦਾ ਉਵੇਂ ਖੰਡਰਾਤ ਦੇ ਰੂਪ ਵਿੱਚ ਸੀ ।

ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਂਭੇ ਕਰਨ ਲਈ ਜੱਟਾਂ ਦੇ ਸਿਰ ਕਿਸੇ ਹੋਰ ਗ੍ਰੰਥ ਨੂੰ ਥੋਪਿਆ ਜਾ ਰਿਹਾ ਹੈ ਅਤੇ ਦਲਿਤਾ ਨੂੰ ਕਿਸੇ ਹੋਰ ਬੀੜ ਵੱਲ੍ਹ ਧੱਕਿਆ ਜਾ ਰਿਹਾ ਹੈ । ਇਤਨਾ ਕੁਝ ਹੋਣ ਤੋਂ ਬਾਅਦ ਵੀ ਪੰਜਾਬ ਦਾ ਦਲਿਤ ਸਿੱਖ, ਭਾਰਤ ਦੇ ਤਮਾਮ ਦਲਿਤਾਂ ਨਾਲੋ ਵਧੀਆ ਜੀਵਨ ਜੀਅ ਰਿਹਾ ਹੈ । ਇਸ ਦਾ ਕਾਰਨ ਪੰਜਾਬ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੋਣਾ ਹੈ । ਅਗਰ ਪੰਜਾਬ ਵਿੱਚ ਭਾਰਤ ਸਰਕਾਰ ਇਮਾਨਦਾਰੀ ਨਾਲ ਗੁਰੂ ਗ੍ਰੰਥ ਸਾਹਿਬ ਜੀ ਦਾ ਠੀਕ ਪ੍ਰਚਾਰ ਹੋਣ ਦਿੰਦੀ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਘਚੋਲਾਂ ਪਾਉਣ ਵਾਲੇ ਡੇਰੇਦਾਰਾਂ ਨੂੰ ਉਤਸਾਹਿਤ ਨਾਂ ਕਰਦੀ ਤਾਂ ਪੰਜਾਬ ਦੁਨੀਆਂ ਦਾ ਇਕ ਵਧੀਆ ਪ੍ਰਾਂਤ ਹੁੰਦਾ ।

ਦਲਿਤਾਂ ਦੇ ਕਲਿਆਣ ਦੀ ਲਹਿਰ ਵੀ ਪੰਜਾਬ ਵਿੱਚੋਂ ਹੀ ਉੱਠੀ ਸੀ । ਬਸਪਾ ਦੇ ਸੁਪਰੀਮੋ ਸ੍ਰੀ ਕਾਂਸੀ ਰਾਮ ਜੀ ਨੇ ਦਲਿਤ ਕਲਿਆਣ ਦਾ ਬੀੜਾ ਚੁੱਕਿਆ ਸੀ । ਸ੍ਰੀ ਕਾਂਸੀ ਰਾਮ ਜੀ ਦਾ ਪਿਛੋਕੜ ਸਿੱਖ ਧਰਮ ਨਾਲ ਹੈ ਅਤੇ ਉਹਨਾਂ ਦੇ ਮਾਤਾ ਪਿਤਾ ਅੰਮ੍ਰਿਤਧਾਰੀ ਸਿੱਖ ਸਨ । ਸ੍ਰੀ ਕਾਂਸੀ ਰਾਮ ਜੀ ਨੇ ਐਲਾਨ ਕੀਤਾ ਸੀ ਕਿ ਉਹਨਾਂ ਦੀ ਪਾਰਟੀ ਦਾ ਸੰਵਿਧਾਨ ਗੁਰੂ ਗ੍ਰੰਥ ਸਾਹਿਬ ਜੀ ਹਨ । ਇਸ ਐਲਾਨ ਨੇ ਦਿੱਲੀ ਹਿਲਾ ਦਿਤੀ ਸੀ । ਪੰਜਾਬ ਦੇ ਸਾਰੇ ਦਲਿਤ ਸ੍ਰੀ ਕਾਂਸੀ ਰਾਮ ਜੀ ਨਾਲ ਜੁੜ ਗਏ । ਉਹਨਾਂ ਤੋਂ ਬਾਅਦ ਉਹਨਾਂ ਦੀ ਉਤਰ ਅਧਿਕਾਰੀ ਕੁਮਾਰੀ ਮਾਇਆਵਤੀ ਜੀ ਹਨ, ਜੋ ਕਿ ਅੱਜ ਕੱਲ ਯੂਪੀ ਦੀ ਮੁੱਖ ਮੰਤਰੀ ਹੈ । ਜੇ ਕੁਮਾਰੀ ਮਾਇਆਵਤੀ ਯੂਪੀ ਵਿੱਚ ਪੰਜਾਬੀ ਬੋਲੀ ਨੂੰ ਦੂਸਰੀ ਭਾਸ਼ਾ ਵਜੋ ਸਕੂਲਾਂ ਵਿੱਚ ਲਾਗੂ ਕਰ ਦੇਵੇ ਅਤੇ ਤਰਾਈ ਦੇ ਸਿੱਖਾਂ ਨਾਲ ਨਿਆਂ ਕਰੇ ਤਾਂ ਪੰਜਾਬ ਵਿੱਚ ਬਸਪਾ ਦਾ ਰਾਜ ਹੋ ਸਕਦਾ ਹੈ ।

ਪਿਛਲੇ ਦਿਨੀ ਅਫਵਾਹ ਫੈਲੀ ਸੀ ਕਿ ਮਾਇਆਵਤੀ ਤਰਾਈ ਦੇ ਸਿੱਖਾਂ ਤੋਂ ਜਮੀਨਾਂ ਖੋਹ ਰਹੀ ਹੈ । ਬੇਸ਼ਕ ਮਾਇਆਵਤੀ ਜੀ ਨੇ ਇਸ ਦਾ ਖੰਡਨ ਵੀ ਕਰ ਦਿਤਾ ਸੀ ਪਰ ਪੰਜਾਬ ਦੇ ਜੱਟਾਂ ਵਿੱਚ ਇਸ ਅਫਵਾਹ ਦਾ ਬਹੁਤ ਅਸਰ ਹੈ । ਵਿਰੋਧੀ ਵੀ ਇਸ ਅਫਵਾਹ ਨੂੰ ਹਵਾ ਦੇ ਰਹੇ ਹਨ । ਦੂਸਰਾ ਕੁਮਾਰੀ ਮਾਇਆਵਤੀ ਜੀ ਦੇ ਮੰਤਰੀ ਮੰਡਲ ਵਿੱਚ ਬ੍ਰਾਹਮਣਵਾਦੀ ਮੰਤਰੀਆਂ ਦੀ ਭਰਮਾਰ ਹੈ, ਉਹਨਾ ਨੂੰ ਸਿੱਖ ਧਰਮ ਨਾਲ਼ ਕੋਈ ਮਤਲਬ ਨਹੀਂ ਹੈ । ਪੰਜਾਬ ਵਿੱਚ ਬਸਪਾ ਦੇ ਪੈਰ ਨਾ ਲੱਗਣ ਦਾ ਇਹ ਵੀ ਇੱਕ ਕਾਰਨ ਹੈ । ਪੰਜਾਬ ਵਿੱਚ ਜਿਸ ਵੀ ਨੇਤਾ ਨੂੰ ਚਾਹੇ ਉਹ ਕਿਸੇ ਵੀ ਪਾਰਟੀ ਦਾ ਕਿਉਂ ਨਾ ਹੋਵੇ ਪ੍ਰੋ: ਪੂਰਨ ਸਿੰਘ ਜੀ ਦੀ ਇਹ ਗੱਲ ਸਮਝ ਆ ਗਈ ਕਿ :

*ਪੰਜਾਬ ਨਾ ਹਿੰਦੂ ਨਾ ਮੁਸਲਮਾਨ*
*ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ ਤੇ ॥*

ਬੱਸ ! ਉਸੇ ਨੇਤਾ ਅਤੇ ਉਸਦੀ ਪਾਰਟੀ ਦੀ ਪੰਜਾਬ ਵਿੱਚ ਚੜ੍ਹਦੀ ਕਲਾ ਹੋਵੇਗੀ, ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਨੁਸਾਰ ਸਾਰੇ ਕੰਮ ਕਰੇਗਾ । ਇਸ ਤਰ੍ਹਾਂ ਦੇ ਰਾਜ ਦੀ ਨਿਸ਼ਾਨੀ ਇਹ ਹੋਵੇਗੀ ਉਹ ਤੇ ਉਹਦੇ ਮੰਤਰੀ ਮੰਡਲ ਤੇ ਵਜੀਰ, ਵੀ. ਆਈ. ਪੀ ਆਦਿ ਪੰਜਾਬ ਵਿੱਚ ਪੁਲਿਸ ਦੀਆਂ ਧਾੜਾਂ ਤੋਂ ਵਗੈਰ ਵਿਚਰਨਗੇ

। ਉਹ ਸਾਰੇ ਪੁਲਿਸ ਸੁਰੱਖਿਆ ਤੋਂ ਆਜਾਦ ਹੋਣਗੇ । ਲੋਕ ਉਹਨਾਂ ਦੀ ਰੱਖਿਆ ਕਰਨਗੇ ।

ਇਹ ਹਾਲਤ ਉਦੋਂ ਆਏਗੀ ਜਦੋਂ ਪੰਜਾਬ ਵਿੱਚ ਗੁਰਮਤਿ ਦਾ ਰਾਜ ਹੋਵੇਗਾ । ਪ੍ਰਾਂਤ ਬੇਗਮਪੁਰਾ ਬਣ ਜਾਏਗਾ । ਸਾਰਿਆਂ ਨੂੰ ਬਰਾਬਰਤਾ ਦਾ ਅਧਿਕਾਰ ਮਿਲੇਗਾ । ਸਾਰਿਆਂ ਨੂੰ ਬਰਾਬਰ ਨਿਆਂ ਮਿਲੇਗਾ । ਲੋਕ ਦਿਨ ਨੂੰ ਮਿਹਨਤ ਕਰਕੇ ਰਾਤ ਨੂੰ ਚੈਨ ਨਾਲ ਸੌਣਗੇ । ਦਲਿਤਾਂ ਦਾ ਕਲਿਆਣ ਹੋਵੇਗਾ, ਦਲਿਤਾਂ ਦਾ ਰਾਜ ਹੋਵੇਗਾ ।

ਬ੍ਰਾਹਮਣਵਾਦੀ, ਦਲਿਤਾਂ ਦਾ ਰਾਜ ਸੋਚ ਕੇ ਹੀ ਥਰ-ਥਰ ਕੰਬਣ ਲੱਗ ਜਾਂਦੇ ਹਨ । ਕਿਉਂਕਿ ਉਹਨਾਂ ਨੂੰ ਦਲਿਤਾਂ ਪ੍ਰਤੀ ਸਦੀਆਂ ਤੋਂ ਕੀਤੇ ਜੁਲਮ ਯਾਦ ਆ ਜਾਂਦੇ ਹਨ । ਉਹਨਾ ਨੂੰ ਲੱਗਣ ਲੱਗ ਜਾਂਦਾ ਹੈ ਕਿ ਹੁਣ ਦਲਿਤ ਵੀ ਉਵੇਂ ਹੀ ਕਰਨਗੇ ਜਿਵੇਂ ਉਹ ਆਪ ਸਦੀਆਂ ਤੱਕ ਕਰਦੇ ਆ ਰਹੇ ਹਨ । ਇਸ ਖਤਰੇ ਤੋਂ ਬਚਣ ਲਈ ਬ੍ਰਾਹਮਣਵਾਦੀਆਂ ਨੇ ਪ੍ਰਬੰਧ ਕਰ ਲਏ ਹਨ । ਭਾਰਤ ਦੀ ਕੁੱਲ ਪੂੰਜੀ '0.1% ਬ੍ਰਾਹਮਣਵਾਦੀਆਂ' ਦੇ ਹੱਥ ਆ ਗਈ ਹੈ । ਇਹ ਸੱਭ ਇਹਨਾਂ ਨੇ ਚਾਣਕੀਆ ਨੀਤੀ ਅਨੁਸਾਰ ਹੀ ਕੀਤਾ ਹੈ ਕਿ ਧੰਨ ਅਤੇ ਵਿੱਦਿਆ ਸ਼ੂਦਰਾਂ ਕੋਲ ਨਹੀਂ ਜਾਣੇ ਚਾਹੀਦੇ । ਭਾਰਤ ਦੀ ਆਜਾਦੀ ਤੋਂ ਬਾਅਦ ਇਹਨਾ ਬ੍ਰਾਹਮਣਵਾਦੀਆਂ ਨੇ ਤੁਰੰਤ ਦੋ ਕੰਮ ਕੀਤੇ ਹਨ ।

ਸਾਰੀਆਂ ਸੈਂਸਟਿਵ ਨੌਕਰੀਆਂ ਜਿਥੇ ਪੈਸਾ ਤੇ ਸ਼ਕਤੀ ਸੀ ਉਹਨਾਂ ਤੇ ਜਿਆਦਾ ਤਰ ਬ੍ਰਾਹਮਣ ਹੀ ਲਗਾਏ । 60 ਸਾਲ ਦੀ ਉਮਰ ਤੱਕ ਇਹਨਾਂ ਨੂੰ ਕੋਈ ਬਦਲ ਨਹੀਂ ਸਕਦਾ । ਏਹੀ ਅਸਲ ਸਰਕਾਰ ਹੁੰਦੀ ਹੈ । ਦੂਸਰਾ ਖੱਤਰੀਆਂ ਨੂੰ ਵੱਡੇ-ਵੱਡੇ ਸ਼ਹਿਰਾਂ ਵਿੱਚ ਵੱਡੇ-ਵੱਡੇ ਪਲਾਟ ਕੱਟੇ ਗਏ । ਇਹਨਾ ਪਲਾਟਾਂ ਵਿੱਚ ਇਹਨਾਂ ਨੇ ਵੱਡੀਆਂ-ਵੱਡੀਆਂ ਮਿੱਲਾਂ ਤੇ ਵੱਡੇ-ਵੱਡੇ ਕਾਰਖਾਨੇ ਲਗਾਏ । ਵਿਆਜ ਰਹਿਤ ਕਰਜੇ ਦਿਤੇ ਗਏ । ਟੈਕਸ ਦੇਣ ਵਾਲੇ ਵੀ ਏਹੀ ਤੇ ਟੈਕਸ ਉਗਰਾਹਾਉਣ ਵਾਲੈ ਵੀ ਏਹੀ । ਜਿੰਨਾ ਮਰਜੀ ਦੇਣ ਚਾਹੇ ਨਾਂ ਦੇਣ ।

ਭਰਿਸਟਾਚਾਰ ਤਾਂ ਬਹੁਤ ਪਹਿਲਾਂ ਜਾਣੀ ਆਜ਼ਾਦੀ ਵੇਲੇ ਤੋਂ ਹੀ ਚੱਲ ਰਿਹਾ ਸੀ ਪਰ ਇਸਦੇ ਖਿਲਾਫ ਮਾੜੀ ਜਿਹੀ ਅਵਾਜ 60 ਸਾਲ ਬਾਅਦ ਨਿਕਲੀ । ਇਹਨਾ ਬ੍ਰਾਹਮਣਵਾਦੀਆਂ ਦਾ ਉਪਰਲਾ ਤਬਕਾ ਪੈਸੇ ਨਾਲ ਰੱਜਿਆ ਪਿਆ ਹੈ । ਜਿਤਨੀ ਇਹਨਾਂ ਦੀ ਤਾਕਤ ਸੀ ਉਤਨਾ ਇਹਨਾ ਨੇ ਲੁੱਟ ਲਿਆ ਹੈ , ਹੁਣ ਇਹ ਕਾਨੂੰਨ ਦਾ ਰਾਜ ਚਾਹੁੰਦੇ ਹਨ ਤਾਂ ਕਿ ਪੁਲਿਸ ਫੌਜ ਆਦਿ ਇਹਨਾਂ ਦੇ ਲੁੱਟੇ ਧੰਨ ਦੀ ਰਖਵਾਲੀ ਕਰੇ ।

ਹੁਣ ਤਾਂ ਇਕੋ ਆਸਾ ਦੀ ਕਿਰਨ ਹੈ ਕਿ ਦਲਿਤਾਂ ਦੇ ਬੱਚੇ ਵਧੀਆ ਵਿੱਦਿਆ ਹਾਸਿਲ ਕਰਕੇ ਗੁਰਮਤ ਨੂੰ ਧਾਰਨ ਕਰਨ । ਕੇਸ ਦਾਹੜੀ ਤੋਂ ਵਗੈਰ ਵੀਰਤਾ ਨਹੀਂ ਆ ਸਕਦੀ । ਗੁਰਮਤਿ ਤੋਂ ਵਗੈਰ ਸੱਚਾ ਸੰਘਰਸ਼ ਨਹੀਂ ਹੋ ਸਕਦਾ । ਪੰਜਾਬ ਦੇ ਬਸਪਾ ਦੇ ਨੇਤਾਵਾਂ ਨੂੰ ਚਾਹੀਦਾ ਹੈ ਕਿ ਉਹ ਘੱਟੋ ਘੱਟ ਆਪਣਾ ਭਾਸ਼ਣ ਸ਼ੁਰੂ ਕਰਨ ਤੋਂ ਪਹਿਲਾ ਰੱਬ ਨੂੰ ਧਿਆਉਣ ਤੇ ਕਹਿਣ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ । ਇਸ ਦਾ ਮਤਲਬ ਹੈ ਕਿ ਮੈਂ ਰੱਬ ਦਾ ਬੰਦਾ ਹਾ ਅਤੇ ਰੱਬ ਦੀ ਹੀ ਫਤਿਹ ਹੋਵੇ । ਆਪਣੇ ਭਾਸਣ ਵਿੱਚ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੀਆਂ ਤੁਕਾਂ ਨਾਂ ਵਰਤਿਆ ਕਰਨ । ਜਿਵੇਂ ਕਿ ਬਸਪਾ ਨੇਤਾ ਆਮ ਹੀ ਕਹਿੰਦੇ ਹਨ :-

***ਐਸਾ ਚਾਹੂੰ ਰਾਜ ਮੈ ਜਹਾ ਮਿਲੇ ਸਭਨ ਕੋ ਅੰਨ......................................***

ਅਤੇ

***ਕਬੀਰਾ ਤੇਰੀ ਝੌਪੜੀ ਗਲ ਕਟਿਅਨ ਕੇ ਪਾਸ .......***

ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਨਹੀਂ ਹਨ । ਇਸ ਤਰਾਂ ਕਰਨ ਨਾਲ ਇਹਨਾਂ ਨੇਤਾਵਾ ਦੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਨਿਸ਼ਠਾ ਸ਼ੱਕੀ ਹੋ ਜਾਂਦੀ ਹੈ । ਬਹੁਤ ਸਾਰੇ ਲੋਕ ਬਸਪਾ ਤੋਂ ਮੂੰਹ ਮੋੜ ਲੈਂਦੇ ਹਨ । ਅੱਜ ਪੰਜਾਬ ਦੇ ਹਰ ਪਿੰਡ ਦਾ ਵਸਨੀਕ ਆਪਣੇ ਸਾਰੇ ਸੰਸਕਾਰ ਵਿਆਹ, ਮਰਗ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਹਜੂਰੀ ਵਿੱਚ ਹੀ ਕਰਦੇ ਹਨ । ਪਖੰਡੀ ਡੇਰਿਆਂ ਵਾਲੇ ਵੀ ਪੰਜਾਬ ਦੇ ਭੋਲੇ-ਭਾਲੇ ਲੋਕਾਂ ਨੂੰ ਇਹ ਕਹਿ ਕੇ ਆਪਣੇ ਡੇਰੇ ਵੱਲ ਨੂੰ ਖਿੱਚਦੇ ਹਨ 'ਅਸੀਂ ਵੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਪਰਚਾਰ ਕਰਦੇ ਹਾਂ' ਉਹ ਪਾਖੰਡੀ ਡੇਰੇਦਾਰ ਗੁਰਬਾਣੀ ਦੀਆਂ ਤੁਕਾਂ ਉਲਟ ਪੁਲਟ ਕੇ ਲੋਕਾਂ ਨੂੰ ਭਰਮਾ ਲੈਂਦੇ ਹਨ ।

ਆਪਣੇ ਆਲੇ-ਦੁਆਲੇ ਬਹੁਤ ਸਾਰਾ ਇਕੱਠ ਕਰ ਲੈਂਦੇ ਹਨ । ਰਾਜਨੀਤਿਕ ਨੇਤਾਵਾਂ ਨੂੰ ਇਹ ਸਾਰਾ ਇਕੱਠ ਵੋਟਾਂ ਲੱਗਦੀਆਂ ਹਨ । ਉਹ ਆਪ ਵੀ ਪਖੰਡੀਆਂ ਦੇ ਡੇਰੇ ਹਾਜ਼ਰੀ ਭਰਨ ਜਾਂਦੇ ਹਨ । ਲੋਕਾਂ ਤੇ ਇਸ ਦਾ ਪ੍ਰਭਾਵ ਪੈਂਦਾ ਹੈ । ਇਹ ਸੱਭ ਦੇਖਣ ਲਈ

ਭੀੜ ਉੱਮੜ ਪੈਂਦੀ ਹੈ । ਅਸਲ ਵਿੱਚ ਉਸ ਪਖੰਡੀ ਡੇਰੇਦਾਰ ਦਾ ਸਾਰਾ ਪ੍ਰਚਾਰ ਤੇ ਉਥੋਂ ਦਾ ਕਾਰ-ਵਿਹਾਰ ਬ੍ਰਾਹਮਣਵਾਦੀ ਹੀ ਹੁੰਦਾ ਹੈ ।

ਪੰਜਾਬ ਦੇ ਬਸਪਾ ਦੇ ਨੇਤਾਂਵਾ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਪੂਰਨ ਵਿਸ਼ਵਾਸ਼ ਦਿਖਾਉਣਾ ਚਾਹੀਦਾ ਹੈ । ਲੋਕਾਂ ਨੂੰ ਇਹ ਵਿਸ਼ਵਾਸ਼ ਉਦੋਂ ਹੀ ਆਵੇਗਾ ਜਦੋਂ ਅਸੀਂ ਉਹ ਹੀ ਕਹਾਂਗੇ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਲਿਖਿਆ ਹੋਇਆ ਹੈ । ਜਿਵੇਂ ਗੁਰੂ ਗ੍ਰੰਥ ਸਾਹਿਬ ਵਿੱਚ ਬਾਬਾ ਰਵਿਦਾਸ ਜੀ ਨੂੰ ਭਗਤ ਰਵਿਦਾਸ ਜੀ ਕਰਕੇ ਲਿਖਿਆ ਹੋਇਆ ਹੈ । ਜਦੋਂ ਅਸੀਂ ਭਗਤ ਰਵਿਦਾਸ ਜੀ ਨੂੰ ਗੁਰੂ ਕਹਿਣ ਕਹਾਉਣ ਲਈ ਜਿੱਦ ਫੜ ਲੈਂਦੇ ਹਾਂ ਤਾਂ ਅਸੀਂ ਕਿਸੇ ਹੋਰ ਬੀੜ ਨੂੰ ਮੰਨਣ ਵਾਲੇ ਸਮਝੇ ਜਾਂਦੇ ਹਾਂ । ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਸਾਡੀ ਨਿਸ਼ਠਾ ਸ਼ੱਕੀ ਹੋ ਜਾਂਦੀ ਹੈ । ਵੋਟਾਂ ਲੈਣ ਖਾਤਰ ਅਸੀਂ ਉੱਚੀ ਜਾਤ ਵਾਲਿਆਂ ਨੂੰ ਆਪਣੇ ਉੱਪਰ ਬੈਠਾ ਲੈਂਦੇ ਹਾਂ ।

ਸਾਨੂੰ ਉੱਚੀ ਜਾਤ ਨਹੀਂ ਦੇਖਣੀ ਚਾਹੀਦੀ ਕੇਵਲ ਤੇ ਕੇਵਲ ਗੁਰੂ ਦਾ ਸਿੱਖ ਹੀ ਦੇਖਣਾ ਚਾਹੀਦਾ ਹੈ । ਆਪਣੇ ਆਪ ਨੂੰ ਗੁਰੂ ਦਾ ਸਿੱਖ ਕਹਿਣ ਕਹਾਉਣ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਪਹਿਲਾਂ ਆਪ ਗੁਰਮਤਿ ਨੂੰ ਸਮਝ ਕੇ ਆਪਣੇ ਅਤੇ ਆਪਣੇ ਪਰਿਵਾਰ ਤੇ ਲਾਗੂ ਕਰਨ । ਜਿੰਨੀ ਦੇਰ ਸਾਡੇ ਹਿਰਦੇ ਵਿੱਚ ਗੁਰਮਤਿ ਨਹੀਂ ਆਉਂਦੀ ਤਾਂ ਮਾਰ ਪੈਂਦੀ ਰਹਿਣੀ ਹੈ । ਅਗਰ ਹੋਰ ਮਾਰ ਨਹੀਂ ਖਾਣੀ ਤਾਂ ਦਲਿਤਾਂ ਵਿੱਚੋਂ ਹੀ ਆਪਣਾ ਲੀਡਰ ਚੁਣੋ ਤੇ ਉਸ ਦੀ ਅਗਵਾਈ ਕਬੂਲ ਕਰ ਲਵੋ । ਪੁਲਿਸ ਦੇ ਭਿਆਨਿਕ ਤਸੀਹਿਆਂ ਨਾਲੋਂ ਇਹ ਕੰਮ ਸੌਖਾ ਹੈ ਤੇ ਗੁਰੂ ਅਨੁਸਾਰੀ ਵੀ ਹੈ । ਐਵੇਂ ਨਹੀਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ :-

***ਇਨ ਗਰੀਬ ਸਿੱਖਨ ਕੋ ਦੀਉਂ ਪਾਤਿਸ਼ਾਹੀ***
***ਯਾਦ ਕਰੇ ਹਮਰੀ ਗੁਰਿਆਈ ॥***

ਜੇ ਪੰਜਾਬ ਦੇ ਸਿੱਖਾਂ ਨੇ ਪੰਜਾਬ ਵਿੱਚ ਰਾਜਨੀਤਿਕ ਸੱਤਾ ਦੀ ਪ੍ਰਾਪਤੀ ਕਰਨੀ ਹੈ ਤਾਂ ਦਲਿਤ ਸਿੱਖਾਂ ਦੀ ਅਗਵਾਈ ਮੰਨਣੀ ਪਵੇਗੀ ਜਾਂ ਫਿਰ ਅੱਧੀਆਂ ਸੀਟਾਂ ਇਹਨਾਂ ਦਲਿਤਾਂ ਵਾਸਤੇ ਰਾਖਵੀਆਂ ਰੱਖੀਆ ਜਾਣ । ਮੁੱਖ ਮੰਤਰੀ ਆਦਿ ਬਣਨ ਤੇ ਅੱਧਾ ਸਮਾਂ ਜਾਣੀ ਛੇ ਸਾਲ ਵਿੱਚੋਂ ਤਿੰਨ ਸਾਲ ਇਹਨਾਂ ਦੇ ਲੀਡਰ ਨੂੰ ਮੁੱਖ ਮੰਤਰੀ ਬਣਨ ਦਾ ਭਰੋਸਾ ਦਿਵਾਇਆ ਜਾਏ । ਇਸ ਤਰ੍ਹਾਂ ਨਾ ਹੋਵੇ ਕਿ ਸਮਝੌਤੇ ਅਨੁਸਾਰ ਜਦੋਂ ਦੂਜੇ ਦੀ ਵਾਰੀ ਆਵੇ ਤਾਂ ਉਹਨੂੰ ਵਲ-ਛਲ ਕਰਕੇ ਜੇਲ ਬੰਦ ਕਰਵਾ ਦਿਉ ਤੇ ਨੌ-ਨੌ ਮਹੀਨੇ ਉਸ ਦੀ ਜਮਾਨਤ ਵੀ ਨਾਂ ਹੋਣ ਦਿਉ ।

ਪੰਜਾਬ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਲੜ ਘੁੱਟ ਕੇ ਫੜਨਾ ਹੀ ਦਲਿਤ ਕਲਿਆਣ ਦਾ ਅਚੂਕ ਨੁਖਸਾ ਹੈ । ਉੱਚੀ ਵਿੱਦਿਆ ਦੀ ਪ੍ਰਾਪਤੀ ਵੀ ਇਤਨੀ ਹੀ ਜਰੂਰੀ ਹੈ । ਜੇ ਬਸਪਾ ਵਾਲਿਆਂ ਨੇ ਦਲਿਤ ਕਲਿਆਣ ਦਾ ਬੀੜਾ ਚੁੱਕਿਆ ਹੈ ਤਾਂ ਉਹਨਾ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਜਿਹਨਾਂ ਸਕੂਲਾਂ ਦਾ ਰਿਜਲਟ ਮਾੜਾ ਹੈ ਉਹਨਾ ਸਕੂਲਾਂ ਦਾ ਘਿਰਾਉ ਕਰਨ । ਜਿੰਮੇਵਾਰ ਅਧਿਆਪਕਾਂ ਨੂੰ ਫਿਟਕਾਰਾਂ ਪਾਈਆਂ/ ਪਵਾਈਆਂ ਜਾਣ । ਵਧੀਆਂ ਰਿਜਲਟ ਵਾਲੇ ਅਧਿਆਪਕਾ ਨੂੰ ਮਾਣ ਸਤਿਕਾਰ ਵੀ ਦਿਵਾਇਆਂ ਜਾਵੇ , ਕਿਉਕਿ ਸਰਕਾਰੀ ਸਕੂਲਾਂ ਵਿੱਚ ਤਾਂ ਦਲਿਤਾਂ ਦੇ ਬੱਚੇ ਹੀ ਪੜ੍ਹਦੇ ਹਨ । ਜੇ ਸਾਨੂੰ ਲੱਗਦਾ ਹੈ ਕਿ ਵੱਡੇ ਗੁਰਦੁਆਰੇ ਵਾਲੇ ਗੁਰਮਤਿ ਦਾ ਠੀਕ ਪ੍ਰਚਾਰ ਨਹੀਂ ਕਰਦੇ ਤਾ ਅਸੀਂ ਦਲਿਤ ਆਪਣਿਆਂ ਗੁਰਦੁਆਰਿਆਂ ਵਿੱਚ ਤਾਂ ਗੁਰਮਤਿ ਲਾਗੂ ਕਰ ਹੀ ਸਕਦੇ ਹਾਂ । ਇਹ ਤਾਂ ਪੰਜਾਬ ਵਾਸਤੇ ਛੋਟੀਆਂ-ਛੋਟੀਆਂ ਗੱਲਾਂ ਹਨ ।

ਪ੍ਰਸਿੱਧ ਲਿਖਾਰੀ ਸ੍ਰੀ ਰੌਣਕੀ ਰਾਮ ਜੀ ਲਿਖਦੇ ਹਨ : ***'ਜੇ ਭਾਰਤ ਨੇ ਵਿਸਵ ਸ਼ਕਤੀ ਦਾ ਸੁਪਨਾ ਸਾਕਾਰ ਕਰਨਾ ਹੈ ਤਾਂ ਇਸ ਨੂੰ ਸਮਾਜ ਵਿੱਚੋਂ ਜਾਤ ਪਾਤ ਦਾ ਖਾਤਮਾ ਕਰਨਾ ਹੋਵੇਗਾ ਅਤੇ ਜਾਤ ਪਾਤ ਨੂੰ ਖਤਮ ਕਰਨ ਲਈ ਅਗਰ ਭਾਰਤ ਪਾਸ ਕੋਈ ਫਲਸਫਾ ਹੈ ਤਾਂ ਉਹ ਹੈ ਸਿੱਖ ਧਰਮ' ਡਾਕਟਰ ਰਾਧਾ ਕ੍ਰਿਸ਼ਨਨ ਜੀ ਨੇ ਤਾਂ ਸੰਪੂਰਨ ਭਾਰਤ ਦੀਆਂ ਸਮੱਸਿਆਵਾਂ ਦਾ ਹੱਲ ਸਿੱਖ ਧਰਮ ਫਲਸਫਾ ਲਾਗੂ ਕਰਨਾ ਦੱਸਿਆ ਹੈ ।***

ਚੌਥੀ ਪਾਤਿਸ਼ਾਹੀ ਗੁਰੂ ਰਾਮਦਾਸ ਜੀ ਨੇ ਤਾਂ ਉੱਚੀ ਬਾਂਹ ਕੱਢਕੇ ਕੂਕਦੇ ਹੋਏ ਕਿਹਾ "ਐ ਦੁਨੀਆਂ ਦੇ ਲੋਕੋ ਅਗਰ ਆਤਮਿਕ ਸੁੱਖਾਂ ਦੀ ਪ੍ਰਾਪਤੀ ਚਾਹੁੰਦੇ ਹੋ ਤਾਂ ਗੁਰੂ ਨਾਨਕ ਪਾਤਸ਼ਾਹ ਦੀ ਸ਼ਰਨ ਵਿੱਚ ਆਉ ਜਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਪਵੋ । ਆਪ ਜੀ ਨੇ ਫੁਰਮਾਇਆ :

***ਸੰਤਹੁ ਸੁਣਹੁ ਸੁਣਹੁ ਜਨ ਭਾਈ***
***ਗੁਰਿ ਕਾਢੀ ਬਾਂਹ ਕੁਕੀਜੈ ॥***
***ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ***
***ਤਾਂ ਸਤਿਗੁਰ ਸਰਨ ਪਵੀਜੈ ॥ 1326॥***

9914701469

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਭਾਈ ਨੰਦ ਲਾਲ

ਭਾਈ ਨੰਦ ਲਾਲ ਜੀ ਹਿੰਦੂ ਧਰਮ ਦੇ ਪੈਰੋਕਾਰ ਸਨ, ਗੁਰੂ ਗੋਬਿੰਦ ਸਿੰਘ ਜੀ ਨਾਲ ਇਨ੍ਹਾਂ ਦਾ ਬੜਾ ਪ੍ਰੇਮ ਸੀ। ਆਪ ਜੀ ਨੇ ਦੀਵਾਨ ਗੋਇਆ ਨਾਮ ਦੀ ਗ਼ਜ਼ਲਾਂ ਦੀ ਕਿਤਾਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਹੁਤ ਸਿਫਤਾਂ ਲਿਖੀਆਂ ਹਨ। ਉਨ੍ਹਾਂ ਨੂੰ ਪੜ੍ਹ ਸੁਣਕੇ ਓਸ ਚੇਲੇ ਦੇ ਪੀਰ ਫਕੀਰ ਭਾਈ ਸਾਹਿਬ ਦੇ ਨਾਲ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਉਂਦੇ ਸਨ ਇਸ ਲਈ ਭਾਈ ਸਾਹਿਬ ਜੀ ਦਾ ਜੀਵਨ ਲਿਖਣ ਦਾ ਹੀਆ ਕੀਤਾ ਹੈ।

ਭਾਈ ਨੰਦ ਲਾਲ ਜੀ ਦੇ ਪਿਤਾ ਦਾ ਨਾਮ ਛਜੂ ਰਾਮ ਸੀ। ਇਹ ਆਗਰਸ ਖਤਰੀ ਸਨ। ਫਾਰਸੀ ਦੇ ਵਿਦਵਾਨ ਸਨ। 1630 ਈ ਵਿਚ ਭਾਰਤ ਤੋਂ ਗ਼ਜ਼ਨੀ ਚਲੇ ਗਏ ਸੀ। ਓਥੇ ਨੌਕਰੀ ਦੀ ਭਾਲ ਵਿਚ ਫਿਰਦੇ ਰਹੇ, ਆਖ਼ਰ ਗ਼ਜ਼ਨੀ ਦੇ ਹਾਕਮ ਦੇ ਮੀਰ ਮੁਨਸ਼ੀ ਦੀ ਪਦਵੀ ਤੇ ਲੱਗ ਗਏ। ਸ਼ਾਹ ਜਹਾਂ ਦੇ ਸਮੇਂ 1633 ਈ: ਵਿਚ ਭਾਈ ਨੰਦ ਲਾਲ ਜੀ ਦਾ ਜਨਮ ਗ਼ਜ਼ਨੀ ਵਿੱਚ ਹੋਇਆ। 1653 ਈ: ਵਿਚ ਛਜੂ ਰਾਮ ਜੀ ਨੂੰ ਦਰਗਾਹੀ ਹੁਕਮ ਆ ਗਿਆ ਤੇ ਆਪ ਚਲ ਵਸੇ। ਭਾਈ ਨੰਦ ਲਾਲ ਜੀ ਨੇ ਪਿਤਾ ਦੇ ਅਹੁਦੇ ਵਾਸਤੇ ਹੱਥ ਪੈਰ ਮਾਰੇ, ਪਰ ਸਫਲ ਨਾ ਹੋ ਸਕਿਆ। 1653 ਈ: ਵਿੱਚ ਜਾਇਦਾਦ ਵੇਚ ਕੇ ਭਾਰਤ ਆ ਮੁਲਤਾਨ ਰਹਿਣ ਲੱਗਾ। ਆਪਣੇ ਦੋ ਨੌਕਰ ਵੀ ਨਾਲ ਲੈ ਆਏ ਸਨ। ਓਹ ਆਪ ਜੀ ਨੂੰ ਆਗ਼ਾ ਕਿਹਾ ਕਰਦੇ ਸਨ। ਜਿਸ ਮਹੱਲੇ ਵਿੱਚ ਆਪ ਵੱਸਦੇ ਸਨ, ਉਸ ਦਾ ਨਾਮ ਵੀ ਆਗ਼ਾ ਮਹੱਲਾ ਪੈ ਗਿਆ ਸੀ। 1654 ਈ: ਵਿਚ ਆਪ ਦੀ ਸ਼ਾਦੀ ਸਿੱਖ ਘਰਾਣੇ ਵਿੱਚ ਹੋ ਗਈ। ਇਸ ਪਿਛੋਂ ਆਪ ਸੂਬਾ ਮੁਲਤਾਨ ਦੇ ਦੀਵਾਨ, ਨੀਯਤ ਹੋ ਗਏ ਸਨ। 1675 ਈ: ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਮੁਲਤਾਨ ਦੀ ਸੰਗਤ ਅਨੰਦਪੁਰ ਸਾਹਿਬ ਗੁਰੂ ਗੋਬਿੰਦ ਰਾਇ ਪਾਸ ਪ੍ਰਚਾਉਣੀ ਲਈ ਪਹੁੰਚੀ ਤਾਂ ਆਪ ਵੀ ਸੰਗਤ ਦੇ ਨਾਲ ਗੁਰੂ ਦਰਸ਼ਨਾਂ ਨੂੰ ਪਹੁੰਚੇ ਤੇ ਸੰਗਤ ਨਾਲ ਹੀ ਮੁਲਤਾਨ ਵਾਪਸ ਆਏ। ਜਦ 1676 ਈ: ਨੂੰ ਮੁਅਜ਼ਮ ਅਫ਼ਗਾਨਿਸਤਾਨ ਗਿਆ ਤਾਂ ਆਪਣਾ ਮੀਰ ਮੁਨਸ਼ੀ ਭਾਈ ਨੰਦ ਲਾਲ ਜੀ ਨੂੰ ਬਣਾ ਲੈ ਗਿਆ ਅਤੇ 1678 ਈ: ਨੂੰ ਵਾਪਸ ਆਏ। 1679 ਈ: ਮਾਰਵਾੜ ਤੇ ਕਬਜ਼ਾ ਕਰਨ ਲਈ ਔਰੰਗਜ਼ੇਬ ਆਪਣੇ ਚੌਹ ਪੁਤਰਾਂ:- ਮੁਅਜ਼ਮ, ਆਜ਼ਮ, ਕਾਮ ਬਖ਼ਸ਼ ਤੇ ਅਕਬਰ ਨੂੰ ਨਾਲ ਲੈ ਅਜਮੇਰ ਜਾ ਰਹੇ। ਓਥੇ ਦਰਬਾਰ ਵਿੱਚ ਬੈਠਿਆਂ ਕੁਰਾਨ ਸ਼ਰੀਫ ਦੀ ਇਕ ਆਇਤ ਦੇ ਅਰਥ ਪੁਛੇ ਗਏ।




ਕਈਆਂ ਨੇ ਅਰਥ ਦੱਸੇ ਪਰ ਔਰੰਗਜ਼ੇਬ ਨੂੰ ਠੀਕ ਨਾ ਭਾਸੇ। ਮੁਅਜ਼ਮ ਨੇ ਭਾਈ ਨੰਦ ਲਾਲ ਜੀ ਦੇ ਘਰ ਆ ਕੇ ਜਦ ਉਸ ਨੂੰ ਆਇਤ ਸੁਣਾਈ ਤਾਂ ਭਾਈ ਸਾਹਿਬ ਨੇ ਅਰਥ ਕਰ ਸੁਣਾਏ। ਮੁਅਜ਼ਮ ਨੇ ਓਹ ਔਰੰਗਜ਼ੇਬ ਨੂੰ ਦਰਬਾਰ ਵਿੱਚ ਜਾ ਸੁਣਾਏ। ਸਾਰਿਆਂ ਨੂੰ ਇਹ ਅਰਥ ਸਹੀ ਸਪਸ਼ਟ ਮਲੂਮ ਹੋਏ। ਸ਼ਾਹ ਨੇ 500 ਅਸ਼ਰਫੀ ਪੰਜ ਸੌ ਰੁਪੈ ਇਨਾਮ ਤਾਂ ਭੇਜ ਦਿੱਤਾ। ਪਰ ਇਹ ਵੀ ਕਿਹਾ ਕਿ ਅਜੇਹਾ ਵਿਦਵਾਨ ਕਾਫਰ ਨਹੀਂ ਰਹਿਣਾ ਚਾਹੀਦਾ।




ਇਸਲਾਮ ਵਿਚ ਲਿਆਉਣਾ ਚਾਹੀਦਾ ਹੈ। ਮੁਅਜ਼ਨ ਦੇ ਇਹ ਦੱਸਣ ਤੇ ਭਾਈ ਸਾਹਿਬ ਤੇ ਉਨ੍ਹਾਂ ਦੇ ਨਾਲ ਮੁਅਜ਼ਮ ਦੀ ਡਿਉਢੀ ਦਾ ਦਰੋਗਾ ਸੱਯਦ ਅਨਾਇਤ ਹੁਸੈਨ ਖਾਂ (ਜੋ ਨੰਦ ਲਾਲ ਜੀ ਦਾ ਸਤਿਸੰਗੀ ਤੇ ਦੋਸਤ, ਫਕੀਰ, ਧਰਮੀ ਪੁਰਖ ਸੀ) ਵੀ ਨਾਲ ਅਨੰਦਪੁਰ (1694 ਈ:) ਆ ਗਏ ਤੇ 1704 ਈ: ਤਕ ਓਥੇ ਹੀ ਰਹੇ। ਆਪ ਨੇ ਹੇਠ ਲਿਖੀਆਂ ਕਿਤਾਬਾਂ ਲਿਖੀਆਂ ਸਨ:-

ਦੀਵਾਨ ਗੋਇਆ (ਗ਼ਜ਼ਲਾਂ), ਜ਼ਿੰਦਗੀ ਨਾਮ, ਗੰਜ ਨਾਮਾ, ਤੌਸੀਫੇ ਸਨਾ, ਜੋਤੀ ਵਿਕਾਸ, ਅਰਜ਼ਲ ਅਲਫਾਜ਼, ਖਾਤਮਾ, ਦਸਤੂਰੁਲ ਨਿਸਾ, ਇਨਸ਼ਾ ਦਸਤੂਰ, ਮਜਮੂਆ ਅਨਵਰ । ਗੁਰੂ ਜੀ ਨੇ 1704 ਈ: ਵਿਚ ਸਾਰੇ ਕਵੀਆਂ ਤੇ ਵਿਦਵਾਨਾਂ ਨੂੰ (ਆਉਨ ਵਾਲਾ ਸਮਾਂ ਵੇਖਕੇ) ਅਨੰਦਪੁਰ ਤੋਂ ਚਲੇ ਜਾਣ ਨੂੰ ਕਿਹਾ ਤਾਂ ਭਾਈ ਨੰਦ ਲਾਲ ਜੀ ਮੁਲਤਾਨ ਆ ਗਏ। ਮੁਅਜ਼ਮ ਨੂੰ ਰਾਜ ਗੱਦੀ ਦਵਾ ਕੇ 1707 ਈ: ਨੂੰ ਏਥੇ ਮੁਲਤਾਨ ਵਿਚ ਹੀ 72 ਸਾਲਾਂ ਦੀ ਉਮਰ ਵਿੱਚ ਅਕਾਲ ਪੁਰਖ ਦੇ ਸੱਦੇ ਤੇ ਚਲਾਣਾ ਕਰ ਗਈ।

## ਭਾਈ ਸਾਹਿਬ ਦੇ ਚਲਾਣੇ ਬਾਰੇ ਹੋਰ ਖੋਜ

ਡਾ. ਗੰਡਾ ਸਿੰਘ ਜੀ ਲਾਲਾ ਪਰਮਾ ਨੰਦ ਅਰੋੜੇ ਦੇ ਲੇਖ ਦੇ ਹਵਾਲੇ ਨਾਲ ਲਿਖਦੇ ਹਨ ਕਿ "ਦਸਤਰੁਲ ਇਨਸ਼ਾ ਵਿੱਚ ਦਰਜ ਕੀਤੇ ਖਤਾਂ ਵਿੱਚ ਬਾਦਸ਼ਾਹ ਫਰਖਸੀਅਰ ਦੇ ਗੱਦੀ ਬਹਿਨ ਦਾ ਜ਼ਿਕਰ ਆਉਂਦਾ ਹੈ, ਇਸ ਲਈ ਇਹ ਗੱਲ ਬਿਨਾਂ ਕਿਸੇ ਸ਼ੱਕ ਦੇ ਕਹੀ ਜਾ ਸਕਦੀ ਹੈ ਕਿ ਆਪ ਸੰਨ 1713 ਈ: ਤੱਕ ਜਿਉਂਦੇ ਸਨ।" ਕਦੋਂ ਦਖਣ ਤੋਂ ਮੁਲਤਾਨ ਆਏ? ਇਸ ਬਾਰੇ ਅਨੁਮਾਨ ਲਾਇਆ ਜਾ ਸਦਾ ਹੈ ਕਿ ਦਖਣ ਦੀ ਮਹਿੰਮ ਦੀ ਵਪਸੀ ਤੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਅਜਮੇਰ ਦੇ ਨੇੜੇ ਬਾਬਾ ਬੰਦਾ ਸਿੰਘ ਦੀਆਂ ਜਿੱਤਾਂ ਦੀਆਂ ਖ਼ਬਰਾਂ ਮਿਲੀਆਂ ਅਤੇ ਉਹ ਸਿੱਧਾ ਪੰਜਾਬ ਨੂੰ ਆਇਆ ਤਾਂ ਭਾਈ ਨੰਦ ਲਾਲ ਜੀ ਵੀ 1710 ਈ: ਵਿੱਚ ਸ਼ਾਹੀ ਕੈਂਪ ਦੇ ਨਾਲ ਸਨ ਅਤੇ ਲਾਹੌਰ ਵਿੱਚ ਬਾਦਸ਼ਾਹ ਦੀ ਮੌਤ ਪਿਛੌਂ ਜਾਂ ਕੁਝ ਸਮਾਂ ਪਹਿਲਾਂ 1712 ਈ: ਨੂੰ ਮੁਲਤਾਨ ਚਲੇ ਗਏ ਅਤੇ ਉਥੇ ਹੀ ਸਵਰਗਵਾਸ ਹੋ ਗਏ।

ਮੁਲਤਾਨ ਵਿੱਚ ਆਪ ਨੇ ਇੱਕ ਵਿਦਿਆਲਾ ਫਾਰਸੀ ਅਰਬੀ ਆਦਿ ਬਗੈਰ ਕਿਸੇ ਦੇ ਪੜਾਉਣ ਲਈ ਖੋਹਲ ਰਖਿਆ ਸੀ। ਜੋ 1849 ਈ: ਤਕ ਚਲਦਾ ਰਿਹਾ। ਆਪ ਪਹਿਲੇ ਅਧਿਆਪਕ ਸਨ। ਫਿਰ ਉਨ੍ਹਾਂ ਦੀ ਸੰਤਾਨ ਚਲਾਉਂਦੀ ਰਹੀ -- ਭਾਈ ਨੰਦ ਲਾਲ ਗ੍ਰੰਥਾਵਲੀ ਸਫਾ 20

ਨੋਟ:- ਹਾਂ ਵਰਨਣ ਯੋਗ ਗੱਲ ਇਹ ਸੀ ਕਿ ਅਨੰਦਪੁਰ ਵਿਖੇ ਗੁਰੂ ਕੇ ਲੰਗਰ ਤੋਂ ਬਿਨਾਂ ਹੋਰ ਵੀ ਲੰਗਰ ਚਲਦੇ ਸਨ। ਜਿਨ੍ਹਾਂ ਵਿਚ ਭਾਈ ਨੰਦ ਲਾਲ ਦਾ ਵੀ ਸੀ। ਇਕ ਦਿਨ ਗੁਰੂ ਜੀ ਭੇਸ ਬਦਲ ਕੇ ਲੰਗਰ ਦੀ ਪਰੀਖਿਆ ਲੈਣ ਗਏ ਤਾਂ ਭਾਈ ਨੰਦ ਲਾਲ ਜੀ ਦਾ ਲੰਗਰ ਸਭ ਤੋਂ ਉਤਮ ਨਿਕਲਿਆ ਅਤੇ ਸਹੀ ਲੰਗਰ ਸਾਬਤ ਹੋਇਆ। ਭਾਈ ਸਾਹਿਬ ਜੀ ਦਾ ਕਵੀ ਤਖਲਸ ਗੋਇਆ ਸੀ। ਉਨ੍ਹਾਂ ਦੀ ਕਵਿਤਾ ਦੀ ਵਨਗੀ ਹੇਠਾਂ ਦੇਂਦੇ ਹਾਂ।

| ਗੋਯਾ ਜੀ | ਅਨੁਵਾਦ |
|---|---|
| 105 ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ॥ | ਬਿਜਈ ਬਿਜੈਮਾਨ ਗੁਰੂ ਗੋਬਿੰਦ ਸਿੰਘ॥ |
| ਏਜ਼ਦੀ ਮਨਜ਼ੂਰ ਗੁਰੂ ਗੋਬਿੰਦ ਸਿੰਘ॥ | ਰੱਬ ਦਰ ਪ੍ਰਵਾਨ ਗੁਰੂ ਗੋਬਿੰਦ ਸਿੰਘ॥ |
| 106 ਹੱਕ ਰਾ ਗੰਜੂਰ ਗੁਰੂ ਗੋਬਿੰਦ ਸਿੰਘ॥ | ਰੱਬ ਦਾ ਭੰਡਾਰ ਗੁਰੂ ਗੋਬਿੰਦ ਸਿੰਘ॥ |
| ਜੁਮਲਾ ਫੈਜ਼ੇ ਨੂਰ ਗੁਰੂ ਗੋਬਿੰਦ ਸਿੰਘ॥ | ਬਖਸ਼ਿਸ਼ਾਂ ਦਾਤਾਰ ਗੁਰੂ ਗੋਬਿੰਦ ਸਿੰਘ॥ |
| 107 ਹੱਕ ਹਕ ਆਗਾਹ ਗੁਰੂ ਗੋਬਿੰਦ ਸਿੰਘ॥ | ਸਾਈਂ ਜਾਨਣ ਹਾਰ ਗੁਰੂ ਗੋਬਿੰਦ ਸਿੰਘ॥ |
| ਸ਼ਾਹਿ ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ॥ | ਸ਼ਾਹਨ ਸ਼ਾਹ ਸਰਦਾਰ ਗੁਰੂ ਗੋਬਿੰਦ ਸਿੰਘ॥ |
| 108 ਬਰ ਦੋ ਆਲਮ ਸ਼ਾਹ ਗੁਰੂ ਗੋਬਿੰਦ ਸਿੰਘ॥ | ਦੋ ਜਹਾਂ ਤੇ ਸ਼ਾਹ ਗੁਰੂ ਗੋਬਿੰਦ ਸਿੰਘ॥ |
| ਖਸਮ ਰਾ ਜਾਂ ਕਾਹ ਗੁਰੂ ਗੋਬਿੰਦ ਸਿੰਘ॥ | ਵੈਰੀਆਂ ਜਿੰਦ ਠਾਹ ਗੁਰੂ ਗੋਬਿੰਦ ਸਿੰਘ॥ |
| 109 ਫ਼ਾਇਜ਼ੁਲ ਅਨਵਾਰ ਗੁਰੂ ਗੋਬਿੰਦ ਸਿੰਘ॥ | ਫੈਜ਼ ਨੂਰੀ ਦੇਂਵਦਾ ਗੁਰੂ ਗੋਬਿੰਦ ਸਿੰਘ॥ |
| ਕਾਸ਼ਿਫੁਲ ਅਸਰਾਰ ਗੁਰੂ ਗੋਬਿੰਦ ਸਿੰਘ॥ | ਭੇਦ ਰੱਬ ਖੁਲੇਂਵਦਾ ਗੁਰੂ ਗੋਬਿੰਦ ਸਿੰਘ॥ |
| 110 ਆਲ ਮੁਲ ਅਸਰਾਰ ਗੁਰੂ ਗੋਬਿੰਦ ਸਿੰਘ॥ | ਗੁਪਤ ਜਾਨਣਹਾਰ ਗੁਰੂ ਗੋਬਿੰਦ ਸਿੰਘ॥ |
| ਅਬਰੇ ਰੌਹਮਤ ਬਾਰ ਗੁਰੂ ਗੋਬਿੰਦ ਸਿੰਘ॥ | ਰਹਮਤ ਵਸਾਵਣਹਾਰ ਗੁਰੂ ਗੋਬਿੰਦ ਸਿੰਘ॥ |
| 111 ਮੁਕਬਲੇ ਮਕਬੂਲ ਗੁਰੂ ਗੋਬਿੰਦ ਸਿੰਘ॥ | ਆਪ ਦਰ ਪਰਵਾਨ ਗੁਰੂ ਗੋਬਿੰਦ ਸਿੰਘ॥ |
| ਵਾਸਲੋ ਮੌਸੂਲ ਗੁਰੂ ਗੋਬਿੰਦ ਸਿੰਘ॥ | ਕਰਵਾਂਦਾ ਪਰਵਾਨ ਗੁਰੂ ਗੋਬਿੰਦ ਸਿੰਘ॥ |

## ਮੀਰ ਗਿਆਸਉਦੀਨ ਜੀ

ਪੀਰ ਗਿਆਸ-ਉਦੀਨ ਆਗਰੇ ਦੇ ਰਹਿਣ ਵਾਲੇ ਤੇ ਸੱਯਦ ਘਰਾਣੇ ਵਿਚੋਂ ਅਤੇ ਸ਼ਾਹੀ ਤਬੇਲੇ ਦੇ ਮੀਰ ਦਾਰੋਗਾ ਸਨ। ਆਪ ਭਾਈ ਨੰਦ ਲਾਲ ਜੀ ਦੇ ਮਿੱਤਰ ਸਨ। ਆਪ ਜੀ ਦੀ ਚਰਚਾ ਭਾਈ ਨੰਦ ਲਾਲ ਜੀ ਨਾਲ ਧਾਰਮਿਕ ਵਿਸ਼ਿਆਂ ਤੇ ਹੋਇਆ ਕਰਦੀ ਸੀ। ਭਾਈ ਨੰਦ ਲਾਲ ਜੀ ਪਿਛੇ ਦੱਸੇ ਅਨੁਸਾਰ ਅਰਬੀ, ਫਾਰਸੀ, ਹਿੰਦੀ, ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ।

ਇਸ ਲਈ ਮੀਰ ਗਿਆਸਉਦੀਨ ਨੂੰ ਇਹਨਾਂ ਨਾਲ ਚਰਚਾ ਕਰਨ ਦਾ ਬੜਾ ਸੁਆਦ ਆਉਂਦਾ ਸੀ। ਭਾਈ ਸਾਹਿਬ ਬਹੁਤ ਸਾਰੀ ਉਕਤੀਆਂ ਜੁਗਤੀਆਂ ਨਾਲ ਤੇ ਦਲੀਲਾਂ ਦੇ ਕੇ ਇਸ ਤਰ੍ਹਾਂ ਪ੍ਰੇਮ ਨਾਲ ਅਗਲੇ ਦੇ ਦਿਲ ਵਿੱਚ ਪ੍ਰੇਮ ਭਰੇ ਸ਼ਬਦਾਂ ਨਾਲ ਗੱਲ ਨੂੰ ਬਿਠਾਉਂਦੇ ਸਨ ਕਿ ਸਦੀਵ ਲਈ ਦਿਲ ਵਿੱਚ ਘਰ ਕਰ ਜਾਵੇ। ਸੋ ਐਸੇ ਭਾਈ ਨੰਦ ਲਾਲ ਜੀ ਨਾਲ ਗੱਲਾਂ ਕਰਦਿਆਂ ਮੀਰ ਗਿਆਸਉਦੀਨ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪਤਾ ਲੱਗਾ। ਭਾਈ ਜੀਨੇ ਗੁਰੂ ਘਰ ਦੀ ਤਵਾਰੀਖ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚੋਂ (ਜੋ ਵਾਹਦਤ ਦਾ ਸੋਮਾ ਅਥਵਾ ਮੁਜਸਮਾਂ ਹੈ) ਸੁਣਾਈ ਤੇ ਪੀਰ ਜੀ ਦੇ ਹਿਰਦੇ ਵਿੱਚ ਵੱਸ ਗਈ। ਫਿਰ ਤਾਂ ਗੁਰੂ ਜੀ ਦੇ ਦਰਸ਼ਨਾਂ ਦਾ ਚਾਹਵਾਨ ਹੋ ਗਿਆ।

ਜਦ ਭਾਈ ਸਾਹਿਬ ਜੀ ਨੇ ਕੁਰਾਨ ਸ਼ਰੀਫ ਦੇ ਮਹਿਣੇ (ਅਰਥ) ਕੀਤੇ ਤੇ ਔਰੰਗਜ਼ੇਬ ਨੇ ਇਨ੍ਹਾਂ ਨੂੰ ਦੀਨ ਅੱਲਾਹੀ ਵਿੱਚ ਲਿਆਉਣ ਦਾ ਇਸ਼ਾਰਾ ਕੀਤਾ ਸੀ। ਤਦੋਂ ਭਾਈ ਸਾਹਿਬ ਨੇ ਆਪਣੇ ਨਾਲ ਮੀਰ ਦਾਰੋਗਾ ਜੀ ਨੂੰ ਲੈ ਕੇ ਆਨੰਦਪੁਰ ਆਏ। ਦਰਸ਼ਨ ਪਾ ਕੁਸ਼ਲ ਅਨੰਦ ਪੁੱਛੀ। ਗੁਰੂ ਜੀ ਨੇ ਹਜ਼ੂਰੀ ਸਿੱਖ ਨੂੰ ਕਿਹਾ ਕਿ ਇਨ੍ਹਾਂ ਦੀ ਰਿਹਾਇਸ਼ ਅਤੇ ਖਾਣ ਪੀਣ ਦਾ ਸਮੇਂ ਸਿਰ ਧਿਆਨ ਰੱਖਣਾ, ਇਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਤਕਲੀਫ ਨਾ ਹੋਵੇ। ਸੇਵਾਦਾਰ ਨੇ ਉਚਿੱਤ ਪ੍ਰਬੰਧ ਕਰ ਦਿੱਤੇ। ਦੂਜੇ ਦਿਨ ਪੀਰ ਜੀ ਨਿਮਾਜ਼ ਅਤੇ ਇਬਾਦਤ ਤੋਂ ਵਿਹਲੇ ਹੋ ਦੀਵਾਨ ਵਿੱਚ ਆਏ ਤਾਂ ਰਾਗੀ ਸਿੰਘਾਂ ਭੇਦ ਭਾਵ ਤੋਂ ਉਚੇਰੀ ਬਾਣੀ ਰਾਗ ਦੀਆਂ ਧੁਨਾਂ ਵਿੱਚ "ਦੇਹਰ ਔ ਮਸੀਤ ਸੋਈ, ਪੂਜਾ ਔ ਨਿਵਾਜ ਓਹੀ, ਮਾਨਸ ਕੀ ਜਾਤ ਸਬੈ ਏਕ ਹੀ ਪਹਿਚਾਨਬੋ" ਦਾ ਗਾਇਨ ਕਰ ਰਹੇ ਸਨ।

ਮੀਰ ਜੀ ਨੇ ਜਦ ਇਹ ਸਾਰਾ ਸ਼ਬਦ ਧਿਆਨ ਨਾਲ ਸੁਣਿਆ ਤੇ ਉਨ੍ਹਾਂ ਦੇ ਅਰਥਾਂ ਨੂੰ ਗੌਹ ਨਾਲ ਵੀਚਾਰਿਆ, ਅਤੇ ਪ੍ਰੇਮ ਤੇ ਸਤਿਕਾਰ ਨੂੰ ਤੁਲਾਤਮਕ ਤੌਰ ਤੇ ਪਰਖਿਆ ਤਾਂ ਕਿਸੇ ਤਰ੍ਹਾਂ ਵੀ ਘਟ ਸਾਬਤ ਨਾ ਹੋਣ ਤੇ ਗੁਰੂ ਨਾਨਕ ਦੇ ਘਰ ਦੀ ਪ੍ਰਸੰਸਾਂ ਕਰਨ ਲੱਗਾ। ਆਪ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂਆਂ ਦੀ ਲੜੀ ਵਿੱਚ ਹਮੇਸ਼ਾ ਲਈ ਪ੍ਰੋਤੇ ਗਏ।

### ਪਾਉਂਟਾ ਵਸਾਉਣਾ

ਨਾਹਨ ਪਤੀ ਮੇਦਨੀ ਪ੍ਰਕਾਸ਼ ਦੀਆਂ ਤੇ ਗੜ੍ਹਵਾਲ ਦੇ ਰਾਜਾ ਫਤਹਿ ਸ਼ਾਹ ਦੇ ਰਾਜ ਦੀਆਂ ਹੱਦਾਂ ਮਿਲਦੀਆਂ ਸਨ। ਇਨ੍ਹਾਂ ਹੱਦਾਂ ਤੋਂ ਹੀ ਦੋਹਾਂ ਹੀ ਰਾਜਿਆਂ ਵਿੱਚ ਅਣਬਣ ਰਹਿੰਦੀ ਸੀ। ਗੜ੍ਹਵਾਲੀਆ ਰਾਜਾ ਸ਼੍ਰੀ ਰਾਮਰਾਇ ਦਾ ਸੇਵਕ ਸੀ। ਰਾਮਰਾਇ ਜੀ ਨੇ ਔਰੰਗਜ਼ੇਬ ਦੇ ਦਰਬਾਰ ਵਿੱਚ ਪੂਰੀਆਂ ਬਹੱਤ੍ਰ ਕਰਾਮਾਤਾਂ ਵਖਾਈਆਂ ਸਨ। ਇਸੇ ਲਈ ਇਨ੍ਹਾਂ ਦੀ ਪ੍ਰਭਤਾ ਵਡਿਆਈ ਸਾਰੇ ਦੇਸ ਵਿੱਚ ਖਿਲਰ ਗਈ ਸੀ। ਰਾਮਰਾਇ ਨੇ ਮੁਗਲ ਬਾਦਸ਼ਾਹ ਦੇ ਭੈ ਅਧੀਨ ਹੋ ਕੇ "ਮਿੱਟੀ ਮਸਿਲਮਾਨ ਕੀ" ਦੀ ਬਜਾਇ "ਮਿੱਟੀ ਬਏਈਮਾਨ ਕੀ" ਕਹਿ ਕੇ ਵਕਤ ਸਾਰਿਆ ਸੀ।

ਜਦ ਇਸ ਗੱਲ ਦੇ ਭੇਤ ਦੀ ਆਮ ਚਰਚਾ ਹੋ ਗਈ ਤਾਂ ਇਹ ਖਬਰ ਪਿਤਾ ਗੁਰੂ ਹਰਿਰਾਇ ਸਾਹਿਬ ਤੱਕ ਵੀ ਜਾ ਪਹੁੰਚੀ ਤਾਂ ਗੁਰੂ ਜੀ ਨੇ ਰਾਮਰਾਇ ਨੂੰ ਆਖਿਆ ਕਿ ਸਾਡੇ ਮੱਥੇ ਨਾ ਲੱਗੀ। ਫਿਰ ਕਿੱਧਰ ਜਾਵਾਂ? ਰਾਮਰਾਇ ਦਾ ਸਵਾਲ ਸੀ, ਤਾਂ ਗੁਰੂ ਜੀ ਨੇ ਕਿਹਾ, ਜਿਧਰ ਮੂੰਹ ਹਈ ਚਲਾ ਜਾਹ। ਤਾਂ ਰਾਮਰਾਇ ਜੀ ਸਿੱਧੇ ਗੜ੍ਹਵਾਲ ਪਹੁੰਚੇ। ਓਧਰ ਰਾਜੇ ਨੂੰ ਰਾਮਰਾਇ ਜੀ ਦੇ ਆਉਣ ਦੀ ਖ਼ਬਰ ਹੋਈ, ਤਾਂ ਰਾਜਾ ਜੀ ਨੇ ਬੜਾ ਸਤਿਕਾਰ ਕੀਤਾ ਤੇ ਹਮੇਸ਼ਾਂ ਲਈ ਦੂਨ ਵਿਚ ਰਹਿਣ ਲਈ ਪ੍ਰੇਰ ਹੀ ਲਿਆ।

ਨਾਹਨ ਪਤੀ ਓਨਾਂ ਰਾਜਾ ਫਤਹਿ ਸ਼ਾਹ ਤੋਂ ਨਹੀਂ ਡਰਦਾ ਸੀ। ਜਿੰਨਾ ਰਾਮਰਾਇ ਜੀ ਦੀਆਂ ਕਰਾਮਾਤਾਂ ਤੋਂ ਡਰਦਾ ਸੀ। ਏਸੇ ਲਈ ਡੂੰਘੀ ਨੀਤੀ ਸੋਚ ਲਈ ਸੀ, ਕਿ ਗੜ੍ਹਵਾਲੀਏ ਦੇ ਗੁਰੂ ਮੁਕਾਬਲੇ ਤੇ ਗੁਰੂ ਨਾਵੇਂ ਪਾਤਸ਼ਾਹ ਦੇ ਸਾਹਿਬਜ਼ਾਦੇ ਨੂੰ ਲਿਆ ਕੇ ਬੈਠ ਦੇਣਾ ਹੀ ਉਚਿਤ ਸਮਝਿਆ ਸੀ। ਸੋ ਏਸੇ ਖਿਆਲ ਤੇ ਗੁਰੂ ਗੋਬਿੰਦ ਰਾਇ ਨੂੰ ਆਪਣੀ ਰਿਆਸਤ ਵਿੱਚ ਲਿਆਉਣ ਲਈ ਅਨੰਦਪੁਰ ਪਹੁੰਚਿਆ ਤੇ ਜਾ ਕੇ ਬੇਨਤੀ ਕੀਤੀ ਕਿ ਆਪ ਨਾਹਨ ਚੱਲ ਕੇ ਚਰਨ ਪਾ ਕੇ ਪਵਿੱਤਰ ਕਰੋ। ਬਹੁ ਬੇਨਤੀਆਂ ਨਾਲ ਨਾਹਨ ਆਉਣ ਲਈ ਮਨਾ ਹੀ ਲਿਆ।

# ਨੌਜਵਾਨ ਪੰਥਕ ਢਾਡੀ ਸ: ਪਰਮਿੰਦਰ ਸਿੰਘ ਪਾਰਸ ਨਾਲ ਇੱਕ ਵਿਸ਼ੇਸ਼ ਮੁਲਾਕਾਤ

*ਅਮਰੀਕ ਸਿੰਘ ਸ਼ੇਰ ਖਾਂ ਪਿੰਡ ਤੇ ਡਾ:ਸ਼ੇਰ ਖਾਂ(ਫਿਰੋਜ਼ਪੁਰ) ਮੋ: 98157-58466*

ਸਿੱਖ ਇਤਿਹਾਸ ਨੂੰ ਸੀਨਾ-ਬਸੀਨਾ ਅੱਗੇ ਤੋਰਨ 'ਚ ਢਾਡੀ ਪਰੰਪਰਾ ਦਾ ਬੜਾ ਯੋਗਦਾਨ ਰਿਹਾ ਹੈ। ਕਿਸੇ ਵਕਤ ਸ: ਸੋਹਣ ਸਿੰਘ ਸੀਤਲ ਤੇ ਦਇਆ ਸਿੰਘ ਦਿਲਬਰ ਵਰਗੇ ਢਾਡੀ ਸਟੇਜ ਤੇ ਖੜ੍ਹ ਕੇ ਇਤਿਹਾਸਕ ਯੋਧਿਆਂ ਦੇ ਪ੍ਰਸੰਗ ਸੰਗਤਾਂ ਸਾਹਵੇਂ ਇਉਂ ਰੂਪਮਾਨ ਕਰਦੇ ਕਿ ਉਹਨਾਂ ਸੂਰਮਿਆਂ ਦਾ ਸਜੀਵ-ਬਿੰਬ ਅੱਖਾਂ ਸਾਹਵੇਂ ਸਾਕਾਰ ਰੂਪ ਧਾਰਨ ਕਰ ਜਾਂਦਾ। ਪਰ ਅਫਸੋਸ ਅੱਜ ਦੇ ਇੱਕਾ-ਦੁੱਕਾ ਢਾਡੀਆਂ ਨੂੰ ਛੱਡ ਕੇ ਇਹ ਪਰੰਪਰਾ ਵੀ ਬੜੀ ਤੇਜ਼ੀ ਨਾਲ ਅਲੋਪ ਹੁੰਦੀ ਜਾ ਰਹੀ ਏ।

ਐਸੇ ਪਤਨ ਦੇ ਸਮੇਂ ਕੋਈ ਵਿਰਲਾ ਨੌਜਵਾਨ ਈ ਹੋਵੇਗਾ ਜਿਹੜਾ ਛਾਤੀ ਤੇ ਹੱਥ ਮਾਰ ਕੇ ਢਾਡੀ-ਪਿੜ ਚ ਨੰਗੇ ਧੜ ਨਿੱਤਰਨ ਦਾ ਹੀਆ ਕਰ ਸਕੇ। ਇਹ ਕੌਮ ਦੀ ਤ੍ਰਾਸਦੀ ਈ ਕਹਿ ਸਕਦੇ ਹਾਂ ਕਿ ਅੱਵਲ ਤਾਂ ਕੋਈ ਪੜ੍ਹਿਆ-ਲਿਖਿਆ ਨੌਜਵਾਨ ਸਾਬਤ-ਸੂਰਤ ਰੂਪ 'ਦਿਖਾਈ ਈ ਨਹੀਂ ਦਿੰਦਾ ਜੇ ਕੋਈ ਹੈ ਵੀ ਤਾਂ ਸਭ ਪੜ੍ਹੇ-ਲਿਖੇ ਨੌਜਵਾਨ 'ਬਿਜਨਸ-ਐਡਮਿਨਸਟ੍ਰੇਸ਼ਨ' ਦੇ ਚੱਕਰਾਂ ਚ ਪਏ ਜਾਪਦੇ ਨੇ। ਸਾਡੀਆਂ ਪ੍ਰਚਾਰਕ ਕਲਾਵਾਂ(ਖਾਸ ਕਰਕੇ ਕਵੀਸ਼ਰੀ ਤੇ ਢੱਡ-ਸਾਰੰਗੀ)ਵੱਲੋਂ ਉੱਕਾ ਈ ਮੂੰਹ-ਮੋੜੀਂ ਬੈਠੇ ਨੇ।

ਪਿੱਛੇ ਜਿਹੇ ਇੱਕ ਧਾਰਮਿਕ ਸਮਾਗਮ ਚ ਜਾਣ ਦਾ ਮੌਕਾ ਮਿਲਿਆ। ਇੱਕ ਅਠਾਈ-ਤੀਹ ਸਾਲ ਦਾ ਗੱਭਰੂ ਗੱਜਦਾ ਹੋਇਆ ਚੁਰਾਸੀ ਦਾ ਕਤਲੇਆਮ ਕਰਾਉਣ ਵਾਲੇ ਭਾੜੇ ਦੇ ਗੁੰਡਿਆਂ ਨੂੰ ਸਟੇਜ ਤੋਂ ਵੰਗਾਰ ਰਿਹਾ ਸੀ। ਉਹਦੇ ਨਾਲ ਦੇ ਸਾਥੀਆਂ ਦੀ ਗਾਇਨ-ਸ਼ੈਲੀ ਵਿੱਚ ਵੀ ਸਿਰੇ ਦੀ ਪਰਪੱਕਤਾ ਤੇ ਨਜ਼ਾਕਤ ਸਰੋਤਿਆਂ ਨੂੰ ਬੰਨ੍ਹ ਕੇ ਬਿਠਾਉਣ ਦਾ ਮਾਦਾ ਰੱਖਦੀ ਸੀ। ਪਤਾ ਈ ਨਹੀਂ ਚੱਲਿਆ,ਕਦ ਦੋ-ਢਾਈ ਘੰਟਿਆਂ ਦਾ ਸਮਾਂ ਬੀਤ ਗਿਆ। ਗੁਰੁ ਨਾਨਕ ਸਾਹਿਬ ਦੀਆਂ ਉਦਾਸੀਆਂ ਤੋਂ ਸ਼ੁਰੂ ਕਰਕੇ ਅੱਗੋਂ ਸਿੱਖ-ਮਸਲਿਆਂ ਨੂੰ ਵਿੱਚ-ਵਿਚਾਲੇ ਛੂੰਹਦੇ ਜਾਣਾ ਇਸ ਗੱਭਰੂ ਦੀ ਤੇਜ਼ ਚੇਤਨਾ-ਸ਼ਕਤੀ ਦਾ ਕਮਾਲ ਸੀ। ਸਟੇਜ ਦੀ ਸਮਾਪਤੀ ਤੋਂ ਬਾਅਦ ਮੇਰੇ ਲਿਖਾਰੀ ਮਨ ਨੇ ਇਸ ਗੱਭਰੂ ਬਾਰੇ ਜਾਨਣ ਲਈ ਕੁਝ ਸਮਾਂ ਮੰਗਿਆ ਤੇ ਉਕਤ ਵਾਰਤਾਲਾਪ ਆਪ ਸਭ ਦੀ ਨਜ਼ਰ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ:

***ਸਵਾਲ ਆਪਣੇ ਮੁਢਲੇ ਜੀਵਨ ਬਾਰੇ ਦੱਸਦਿਆਂ ਹੋਇਆਂ ਇਹ ਵੀ ਚਾਨਣਾ ਪਾਉ ਕਿ ਭਰ-ਜਵਾਨੀ ਚ ਢਾਡੀ ਕਲਾ ਵੱਲ ਪਰਤਣ ਦਾ ਕੀ ਸਬੱਬ ਬਣਿਆ?***

***ਜਵਾਬ:***ਵੀਰ ਜੀ, ਸਭ ਤੋਂ ਪਹਿਲਾਂ ਤਾਂ ਤੁਸੀਂ ਮੈਨੂੰ ਨਿਮਾਣੇ ਨੂੰ ਗੱਲ-ਬਾਤ ਕਰਨ ਦੇ ਯੋਗ ਸਮਝਿਆ;ਇਸ ਲਈ ਆਪ ਦਾ ਧੰਨਵਾਦ। ਖੈਰ,ਮੇਰਾ ਨਾਂ ਪਰਮਿੰਦਰ ਸਿੰਘ ਪਾਰਸ ਐ। ਜੰਮਪਲ ਕਾਂਜਲੀ,ਜ਼ਿਲਾ ਕਪੂਰਥਲਾ ਦਾ ਆਂ। ਉੱਥੇ 15 ਦਸੰਬਰ 1982 ਨੂੰ ਮੇਰਾ ਜਨਮ ਹੋਇਆ। ਮੇਰੇ ਪਿਤਾ ਸ: ਹਰਜੀਤ ਸਿੰਘ ਜੀ ਇੱਕ ਸਧਾਰਨ ਕਿਸਾਨ ਨੇ ਤੇ ਮਾਤਾ ਸਵਰਗਵਾਸੀ ਸਰਦਾਰਨੀ ਹਰਜੀਤ ਕੌਰ ਵੀ ਘਰੇਲੂ ਔਰਤ ਸਨ। ਕੋਈ ਦਸ ਕੁ ਸਾਲ ਪਹਿਲਾਂ ਮੇਰੇ ਪਿਤਾ ਜੀ ਦੁਆਬੇ ਤੋਂ ਜ਼ਮੀਨ ਵੇਚ ਕੇ ਫਿਰੋਜ਼ਪੁਰ ਜ਼ਿਲੇ 'ਚ ਪਿੰਡ ਭਾਲਾ ਫਰਾਏ ਮੱਲ ਆ ਵਸੇ। ਅੱਜਕੱਲ ਰਿਹਾਇਸ਼ ਇੱਥੇ ਈ ਐ ਤੇ ਆਪਣੀ ਸੁਪਤਨੀ ਸਰਦਾਰਨੀ ਚਰਨਜੀਤ ਕੌਰ ਤੇ ਬੇਟੇ ਜਪਨੂਰ ਨਾਲ ਵਾਹਿਗੁਰੂ ਦੀ ਰਜ਼ਾ ਚ ਅਨੰਦ ਭਰਿਆ ਜੀਵਨ-ਗੁਜ਼ਾਰ ਰਿਹਾ ਹਾਂ।

ਬਾਕੀ ਢਾਡੀ ਕਲਾ ਵੱਲ ਆਉਣ ਲਈ ਸ਼ਾਇਦ ਉਸ ਅਕਾਲ-ਪੁਰਖ ਨੇ ਖੁਦ ਈ ਹੁਕਮ ਲਾਇਆ। ਸਟੇਜਾਂ ਤੇ ਗਾਉਂਦੇ ਢਾਡੀ ਸ਼ੁਰੂ ਤੋਂ ਹੀ ਮੇਰੇ ਮਨ ਨੂੰ ਮੋਹ ਲੈਂਦੇ ਸੀ। ਮੈਂ ਦਇਆ ਸਿੰਘ ਦਿਲਬਰ ਤੇ ਸ: ਸੋਹਣ ਸਿੰਘ ਜੀ ਸੀਤਲ ਨੂੰ ਬਹੁਤ ਸੁਣਿਆ ਤੇ ਪੜ੍ਹਿਆ। ਬਾਕੀ ਰਹਿੰਦੀ ਕਸਰ ਮੇਰੇ ਜੀਜਾ ਜੀ ਸ:ਸੁਖਵਿੰਦਰ ਸਿੰਘ ਹੁਰਾਂ ਨੇ ਕੱਢ ਤੀ। ਉਹ ਕਹਿੰਦੇ,ਯਾਰ ਤੈਨੂੰ ਢਾਡੀ ਸੁਣਨ ਦਾ ਸ਼ੌਕ ਐ,ਤੂੰ ਕੋਸ਼ਿਸ਼ ਕਰ;ਢਾਡੀ ਈ ਬਣ ਜਾ। ਸੋ ਮੈਂ ਉਸਤਾਦ ਤਰਲੋਚਨ ਸਿੰਘ ਭਮੱਦੀ ਹੁਰਾਂ ਦੀਆਂ ਅਸੀਸਾਂ ਸਦਕਾ ਢਾਡੀ-ਜਗਤ 'ਚ ਪੈਰ ਰੱਖ ਲਿਆ। ਅੱਜ ਮੇਰੇ ਨਾਲ ਮੇਰੇ ਸਾਥੀ ਸ: ਅੰਮ੍ਰਿਤਪਾਲ ਸਿੰਘ ਨੂਰਪੁਰੀ,ਗੁਰਵਿੰਦਰ ਸਿੰਘ ਸੰਘਾ ਤੇ ਬਲਜੀਤ ਸਿੰਘ ਅਨਮੋਲ(ਸਾਰੰਗੀ ਮਾਸਟਰ)ਮੇਰਾ ਸਾਥ ਨਿਭਾ ਰਹੇ ਨੇ। ਵੈਸੇ ਮੈਂ ਬਾਕਾਇਦਾ ਮਿਸ਼ਨਰੀ ਡਿਪਲੋਮਾਂ ਵੀ ਕੀਤਾ ਹੋਇਆ ਏ।

***ਸਵਾਲ: ਹੁਣ ਤੱਕ ਲਗਭਗ ਕਿੰਨੀਆਂ ਕੁ ਸਟੇਜਾਂ ਤੇ ਢਾਡੀ ਕਲਾਦੇ ਜੌਹਰ ਦਿਖਾ ਚੁੱਕੇ ਹੋ?***

***ਜਵਾਬ:***ਬੱਸ ਜੀ, ਸਟੇਜਾਂ ਦੀ ਤਾਂ ਕੋਈ ਗਿਣਤੀ ਨਹੀਂ। ਲਗਭਗ

*ਬਾਕੀ ਸਫਾ 44 'ਤੇ*

## ਸਹਿਯੋਗੀਆਂ ਦੇ ਪੱਤਰ

*ਪਰਮ ਸਤਿਕਾਰਯੋਗ ਮੁੱਖ ਸੰਪਾਦਕ ਜੀਓ*

*ਵਾਹਿਗੁਰੂ ਜੀ ਕਾ ਖਾਲਸਾ,*

*ਵਾਹਿਗੁਰੂ ਜੀ ਕੀ ਫਤਿਹ।*

*ਵੀਰ ਜੀ*

ਆਸ ਹੈ ਕਿ ਆਪ ਜੀ ਚੜ੍ਹਦੀ ਕਲਾ ਵਿੱਚ ਹੋਵੋਗੇ।

ਬੇਨਤੀ ਹੈ ਕਿ ਆਪ ਜੀ ਨੂੰ ਦੋ ਰਚਨਾਵਾਂ ਭੇਜ ਰਿਹਾ ਹਾਂ। ਇੱਕ ਨਸ਼ਿਆਂ ਦੀ ਬਾਨਤ 'ਕਵਿਤਾ' ਹੈ ਆਸ ਹੈ ਆਪ ਜੀ ਨੂੰ ਪਸੰਦ ਆਵੇਗੀ।

ਦੂਜੀ ਰਚਨਾ ਇੱਕ ਨੌਜਵਾਨ ਢਾਡੀ ਸ: ਪਰਮਿੰਦਰ ਸਿੰਘ ਪਾਰਸ ਦੀ ਇੰਟਰਵਿਊ ਕਲਮ-ਬੱਧ ਕੀਤੀ ਹੈ। ਬੜੀ ਚੜ੍ਹਦੀ ਕਲਾ ਵਾਲਾ ਸਿੰਘ ਹੈ। ਮਿਸ਼ਨਰੀ ਪ੍ਰਚਾਰਕ ਵੀ ਐ। ਅਜਿਹੇ ਕੌਮੀ ਹੀਰਿਆਂ ਨੂੰ ਫੋਕਸ ਤੇ ਲਿਆਉਣਾ ਸਾਡੀ ਕੌਮੀ ਡਿਊਟੀ ਬਣਦੀ ਹੈ।

ਆਸ ਹੈ ਕਿ ਆਪ ਜੀ ਨਿਰੰਤਰ ਛਪ ਰਹੀਆਂ ਕਹਾਣੀਆਂ ਦੇ ਨਾਲ-ਨਾਲ ਇਹਨਾਂ ਨੂੰ ਵੀ ਬਣਦੀ ਥਾਂ ਦੇ ਕੇ ਨਿਵਾਜੋਗੇ।

*ਦਾਸਰਾ ਅਮਰੀਕ ਸਿੰਘ ਸ਼ੇਰ ਖਾਂ-*
*98157-58466*

*ਪਰਮ ਸਤਿਕਾਰਯੋਗ ਮੁੱਖ ਸੰਪਾਦਕ ਜੀਓ*

*ਪੂਰਨ ਸਤਿਕਾਰ ਸਤਿ ਸਤਿ ਸ੍ਰੀ ਅਕਾਲ।*

ਆਪ ਜੀ ਦੇ ਬਹੁਤ ਹੀ ਹਰਮਨ ਪਿਆਰੇ ਮੈਗਜ਼ੀਨ ਲਈ ਦੋ ਨਵੀਆਂ ਲਿਖੀਆਂ ਰਚਨਾਵਾਂ ਭੇਜ ਰਿਹਾ ਹਾਂ। ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਵ ਛਾਪਣ ਦੀ ਖੇਚਲ ਕਰੋਗੇ। ਖੇਚਲ ਲਈ ਪਹਿਲਾਂ ਵਾਂਗ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ। ਤੁਹਾਨੂੰ ਅਤੇ ਬਾਕੀ ਸਹਿਯੋਗੀਆਂ ਨੂੰ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

*ਸ਼ੁਭਚਿੰਤਕ,*
*ਅਮਰੀਕ ਸਿੰਘ ਤਲਵੰਡੀ*

---

*ਸਫਾ 43 ਦਾ ਬਾਕੀ*

ਸਾਰੇ ਹਿੰਦੁਤਾਨ ਦੀਆਂ ਸਟੇਜਾਂ ਤੇ ਜਾਣ ਦਾ ਮੌਕਾ ਮਿਲ ਚੁੱਕਾ ਏ। ਹਿੰਦੁਸਤਾਨ ਤੋਂ ਬਾਹਰ ਵੀ ਹਾਂਗਕਾਂਗ ਬਗੈਰਾ ਤੋਂ ਸੰਗਤ ਦੀਆਂ ਅਸੀਸਾਂ ਲੈ ਆਏ ਹਾਂ।

***ਸਵਾਲ:ਕੋਈ ਟੇਪਾਂ ਵੀ ਰਿਕਾਰਡ ਕਰਵਾਈਆਂ?***

***ਜਵਾਬ:*** ਹਾਂ ਜੀ, ਬਿੱਲਕੁੱਲ। ਅੱਜ-ਕੱਲ ਤਕਨੀਕ ਦਾ ਜ਼ਮਾਨਾ ਏ। ਮੀਡੀਆ ਬੜਾ ਪਾਵਰਫੁੱਲ ਐ। ਹੁਣ ਤੱਕ ਮੇਰੀਆਂ ਅੱਧੀ ਦਰਜਨ ਦੇ ਕਰੀਬ ਟੇਪਾਂ ਬਜ਼ਾਰ 'ਚ ਆ ਚੁੱਕੀਆਂ ਨੇ। ਜਿੰਨ੍ਹਾਂ ਵਿੱਚੋਂ 'ਸਿੱਖਾਂ ਦੀਆਂ ਵੈਰਨੇ ਹਕੂਮਤੇ, ਨਾਮ ਦੇ ਰਸੀਏ, ਅਸੀਂ ਬਾਗੀ ਹਾਂ, ਪ੍ਰਗਟ ਗੁਰਾਂ ਕੀ ਦੇਹ ਆਦਿ ਨੂੰ ਸਰੋਤਿਆਂ ਦਾ ਬੜਾ ਭਰਪੂਰ ਹੁੰਗਾਰਾ ਮਿਲਿਆ। ਹੁਣ ਇੱਕ ਹੋਰ ਨਵੀਂ ਟੇਪ ਕਰਨ ਦੀ ਕੋਸ਼ਿਸ਼ 'ਚ ਆਂ।

***ਸਵਾਲ:ਹੁਣ ਤੱਕ ਜੇ ਕੋਈ ਨਾਮ-ਸਨਮਾਨ ਮਿਲੇ ਹੋਣ ਤਾਂ ਉਹਨਾਂ ਬਾਰੇ ਦੱਸੋ?***

***ਜਵਾਬ:*** ਬੱਸ ਜੀ, ਨਾਮ-ਸਨਮਾਨ ਇਹੀ ਐ ਕਿ ਸੰਗਤਾਂ ਸਾਡੇ ਸੁਣਾਏ ਪ੍ਰਸੰਗਾਂ ਨੂੰ ਜੇ ਮਨ ਵਿੱਚ ਵਸਾ ਲੈਣ, ਇਤਿਹਾਸਕ ਯੋਧਿਆਂ ਦੇ ਪਾਏ ਪੂਰਨਿਆਂ ਤੇ ਚੱਲਣ ਦਾ ਪ੍ਰਣ ਲੈਣ ਤਾਂ ਇਹਦੇ ਤੋਂ ਵੱਡਾ ਨਾਮ-ਸਨਮਾਨ ਮੇਰੇ ਲਈ ਹੋਰ ਕੋਈ ਨਹੀਂ। ਬਾਕੀ, ਦੁਨਿਆਵੀ ਮਾਨ-ਸਨਮਾਨ ਹੁਣ ਤੱਕ ਬਹੁਤ ਸਾਰੀਆਂ ਸਟੇਜਾਂ ਤੋਂ ਮਿਲੇ। ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਤੇ ਹੋਰ ਅਨੇਕਾਂ ਮਿਸ਼ਨਰੀ ਸੰਸਥਾਵਾਂ ਨੇ ਮੈਨੂੰ ਕਈ ਵਾਰ ਸਨਮਾਨਿਆ ਏ।

***ਸਵਾਲ:ਜੀਵਨ 'ਚ ਕਦੇ ਬਹੁਤ ਜਿਆਦਾ ਖੁਸ਼ ਜਾਂ ਦੁਖੀ ਹੋਏ ਹੋਵੋਂ?***

***ਜਵਾਬ:*** ਵੀਰ ਜੀ, ਗੁਰਮਤਿ ਜੀਵਨ ਸਹਿਜ ਦਾ ਮਾਰਗ ਐ। ਨਾ ਕਦੇ ਬਹੁਤੀ ਖੁਸ਼ੀ ਮਹਿਸੂਸ ਹੋਈ ਐ ਤੇ ਨਾ ਈ ਕਦੀ ਬਹੁਤੇ ਦੁੱਖ ਦਾ ਅਹਿਸਾਸ ਹੋਇਆ ਏ। ਹਾਂ, ਜਦ ਕਦੇ ਕਿਸੇ ਸਾਬਤ-ਸੂਰਤ ਦਰਸ਼ਨੀ ਸਿੱਖ ਦੇ ਦਰਸ਼ਨ ਹੋ ਜਾਣ ਤਾਂ ਮਨ ਰੂਪੀ ਮੋਰ ਭੰਗੜਾ ਪਾ ਉੱਠਦੈ ਪਰ ਜਦ ਕਿਸੇ ਸਿੱਖ ਘਰਾਣੇ ਦਾ ਲਾਡਲਾ ਮੂੰਹ-ਸਿਰ ਮੁਨਾਈ, ਕੰਨਾਂ'ਚ ਨੱਤੀਆਂ ਪਾਈਂ ਮੱਥੇ ਲੱਗ ਜੇ ਤਾਂ ਇਹੀ ਮਨ-ਮੋਰ ਰੋਂਦਾ-ਕੁਰਲਾਉਂਦਾ ਤੇ ਦੁਖੀ ਹੋ ਜਾਂਦੈ।

***ਸਵਾਲ:ਕੌਮ ਲਈ ਕੋਈ ਸੰਦੇਸ਼?***

***ਜਵਾਬ:*** ਬੱਸ ਜੀ, ਸੰਦੇਸ਼ ਇਹੀ ਐ ਕਿ ਕੌਮ ਦਾ ਹਰ ਨੌਜਵਾਨ ਵੱਧ ਤੋਂ ਵੱਧ ਵਿੱਦਿਆ ਗ੍ਰਹਿਣ ਕਰੇ। ਜਹਾਜ਼, ਰਾਕਟ ਉਡਾਉਣ ਦਾ ਹਾਣੀ ਬਣੇ ਪਰ ਆਪਣੀਆਂ ਪਰੰਪਰਾਵਾਂ ਤੇ ਰਵਾਇਤਾਂ ਨੂੰ ਕਦੇ ਨਾ ਭੁੱਲੇ। ਮੇਰੀ ਤਾਂ ਹੱਥ ਜੋੜ ਕੇ ਹਰ ਨੌਜਵਾਨ ਅੱਗੇ ਇਹੀ ਅਰਜ਼ੋਈ ਐ।

# ਪੱਤ੍ਰਿਕਾ ਦੇ ਸਤੰਬਰ ਮਹੀਨੇ ਦੇ


ਪ੍ਰੋ. ਜਸਵੰਤ ਸਿੰਘ
ਕੈਲਵੀ


ਗਿਆਨੀ ਭਗਵਾਨ ਸਿੰਘ


ਸ. ਮੇਵਾ ਸਿੰਘ


ਸ. ਹਰਬੰਸ ਸਿੰਘ
ਸ਼ਾਨ


ਡਾ.ਕਰਨੈਲ ਸਿੰਘ
ਸੋਮਲ


ਸ. ਅਮਰੀਕ ਸਿੰਘ
ਤਲਵੰਡੀ


ਸ. ਸੁਰਿੰਦਰ ਸਿੰਘ
ਖ਼ਾਲਸਾ


ਪ੍ਰੋ. ਐਸ ਕੇ ਲਖਨਪਾਲ
ਕਨੇਡਾ


ਡਾ. ਇੰਦਰਜੀਤ ਸਿੰਘ
ਗੋਗੋਆਣੀ


ਗਿ. ਗੁਰਮੇਲ ਸਿੰਘ
ਖਾਲਸਾ


ਸ. ਰਣਜੀਤ ਸਿੰਘ
ਅਜ਼ਾਦ ਕਾਂਝਲਾ


ਗਿ. ਧਰਮ ਸਿੰਘ
ਭੌਖਰਪੁਰ


ਸ. ਅਮਰੀਕ ਸਿੰਘ
ਸ਼ੇਰ ਖ਼ਾਂ


ਸ ਇੱਕਵਾਕ ਸਿੰਘ
ਪੱਟੀ


ਇੰਜ. ਜਸਵੰਤ ਸਿੰਘ


ਸ. ਅਵਤਾਰ ਸਿੰਘ
ਮਹਿਤਪੁਰੀ


ਇੰਜ ਸੁਰਜਨ ਸਿੰਘ
ਜੱਸਲ


ਪ੍ਰਿੰ. ਨਸੀਬ ਸਿੰਘ
ਸੇਵਕ


ਸ਼੍ਰੀ ਓਮ ਪ੍ਰਕਾਸ਼ ਟੋਨੀ


ਸ. ਰਣਜੀਤ ਸਿੰਘ
ਸਿੱਧੂ

Registration No. R.N.I CHAPUN/2010/33423 P.O REGD. NO CHD/144/2011-13



ਪ੍ਰੋ. ਗੁਰਮੁੱਖ ਸਿੰਘ
15 ਅਪ੍ਰੈਲ 1849- 24 ਸਤੰਬਰ 1898

# ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਵਧਾਈ

ਆਹ! ਮੇਰੇ ਪਿਆਰੇ ਭਾਈ ਦਿੱਤ ਸਿੰਘ ਪੱਤ੍ਰਿਕਾ,
ਤੇਰੀ ਸਦਾ ਲਈ ਵਡਿਆਈ ਹੋਵੇ।
ਤੇਰੀ ਕੁੱਖ 'ਚੋਂ ਰਹਿਣ ਸਦਾ ਹੀ ਫੁੱਲ ਖਿੜਦੇ,
ਮਹਿਕ ਇਸ ਤੋਂ ਵੀ ਦੂਣ ਸਵਾਈ ਹੋਵੇ।
ਤੂੰ ਉਨੱਤੀ ਦੀਆਂ ਸਿਖਰਾਂ ਤੇ ਪਹੁੰਚ ਜਾਵੇਂ,
ਸਦਾ ਚੰਨ ਦੇ ਵਾਂਗ ਰੁਸ਼ਨਾਈ ਹੋਵੇ।
ਐ ਪੱਤ੍ਰਿਕਾ! ਤੂੰ ਵੱਧੇਂ ਕੌੜੀ ਵੇਲ ਵਾਂਗਰ,
ਸਿੱਧੂ ਲੱਖ ਲੱਖ ਵਧਾਈ ਦੇਵੇ। ਰਣਜੀਤ ਸਿੰਘ ਸਿੱਧੂ

IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036